ੴ ਸਤਿਗੁਰ ਪ੍ਰਸਾਦਿ ॥

# ਗੁਰੂ ਗਿਆਨ

(ਵਾਹਿਗੁਰੂ ਨਾਮ ਦਾ ਮਹਾਤਮ)

ਲੇਖਕ

ਸਵਾਮੀ ਨਿਤਿਆ ਨੰਦ ਜੀ

ਪ੍ਰਕਾਸ਼ਕ

ਕੇਂਦਰੀ ਸਿੰਘ ਸਭਾ, ਰਕਾਬ ਗੰਜ ਦਿੱਲੀ-ਅੰਮ੍ਰਿਤਸਰ.

ਕੀਮਤ : 1 ਰੁਪਇਆ

Sri Satguru Jagjit Singh Ji eLibrary NamdhariElibrary@gmail.com

[redacted]

# ਕੇਂਦਰੀ ਸ੍ਰੀ ਗੁਰੂ ਸਿੰਘ ਸਭਾ ਦੇ

## ਆਸ਼ੇ, ਮਨੋਰਥ ਅਤੇ ਪ੍ਰੋਗਰਾਮ ਲਈ ਅਰਦਾਸ

ਥੋੜ੍ਹਾ ਹੋਵੇ ਜਾਂ ਬਹੁਤਾ, ਜਿੰਨਾ ਹੋਵੇ ਵਾਹ ਭਲਾ ! ਕਰਦੇ ਰਹਿਣ ਲਈ ਸਤਿਗੁਰੂ ਬਲ,ਬਖਸ਼ੇ ! ਕੇਂਦਰੀ ਸਿੰਘ ਸਭਾ ਦੇ ਸੇਵਕ ਪ੍ਰਮੁਖ ਰੂਪ ਵਿਚ ਤੀਬਰਤਾ ਨਾਲ ਚਾਹੁੰਦੇ ਹਨ : ਸਮੁਚੀ ਖਾਲਸਾ ਕੌਮ, ਸਮੂੰਹ ਸਿੱਖ ਜਨ-ਸਮੂੰਹ, ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ, ਗੁਰੂ ਗ੍ਰੰਥ ਸਾਹਿਬ ਜੀ ਦੇ ਝੰਡੇ ਥੱਲੇ ਇਕ-ਮੁੱਠ ਹੋਵੇ । ਹਰ ਸਿੱਖ ਆਪਣੇ ਵਿਲੱਖਣ ਸਰੂਪ ਅਤੇ ਹਸਤੀ ਨੂੰ ਕਾਇਮ ਰਖਦਾ ਹੋਇਆ ਸਰਬਤ ਦੇ ਭਲੇ ਵਾਲੇ ਕਰਤੱਵ ਦੇ ਕਰਮ ਖੇਤਰ ਨੂੰ ਮੁਖ ਸਮਝ ਕੇ ਸੰਸਾਰ ਵਿਚ ਵਿਚਰੇ ।

ਗੁਰੂ ਪਾਤਸ਼ਾਹ ਜੀ ਦੇ ਗੁਰੂ ਗ੍ਰੰਥ ਸਾਹਿਬ ਵਿਚ ਦਰਸਾਏ ਮਾਰਗ ਉਪਰ ਆਪ ਚੱਲੇ ਅਤੇ ਇਸ ਸੱਚੇ ਮਾਰਗ ਉਪਰ ਜਹਾਨ ਨੂੰ ਚਲਾਉਣ ਦੀ ਧੁਰੋਂ ਸੌਂਪੀ ਜ਼ਿੰਮੇਵਾਰੀ ਨਿਭਾਉਣ ਲਈ ਹਿੱਸਾ ਪਾਏ ।

ਗੁਰਮਤਿ ਪ੍ਰਵਾਹ ਦੀ ਅੰਮ੍ਰਿਤਧਾਰਾ ਨੂੰ ਰਲਿਆਂ ਤੇ ਮਿਲਾਵਟਾਂ ਤੋਂ ਪਾਕ ਰੱਖਣ ਦੀ ਚੇਤਨਾ ਹਰ ਸਿੱਖ ਦੇ ਜੀਵਨ ਦਾ ਭਾਗ ਹੋਵੇ ! ਸਮਾਜਕ ਕੁਰੀਤੀਆਂ ਹਟਣ, ਧਰਮ ਦੀ ਕੁਵਰਤੋਂ ਬਿਨਸੇ, ਸਾਚਆਰਤਾ ਵਧੇ ਫੁਲੇ !

ਦੰਭ-ਵਿਦਾਰਨ, ਸੱਚ-ਵਿਸਥਾਰਨ ਦਾ ਆਸ਼ਾ ਤੇ ਉਦੇਸ਼ ਸਪੱਸ਼ਟ ਤੇ ਪ੍ਰਬਲ ਹੋਵੇ । ਕੋਈ ਵੀ ਸਿੱਖ ਭਾਵੇਂ ਕਿਸੇ ਰੁਤਬੇ ਵਾਲਾ ਹੋਵੇ, ਬੁਨਿਆਦੀ ਸਿਧਾਂਤਾਂ ਅਤੇ ਕੀਮਤਾਂ ਨੂੰ ਆਪਣੇ ਜਾਂ ਆਪਣਿਆਂ ਦੇ ਹਿਤਾਂ ਲਈ ਨਜ਼ਰੋਂ ਉਹਲ ਕਰਨ ਦਾ ਸਾਹਸ ਨਾ ਕਰ ਸਕੇ ।

ਹਰ ਪਿੰਡ, ਨਗਰ ਤੇ ਖੇਤਰ ਵਿਚ "ਸਿੰਘ ਸਭਾਵਾਂ" ਸਥਾਪਤ ਹੋਣ, ਹਰ ਗੁਰਦੁਆਰੇ ਵਿਚ ਸੁਸਿਖਿਅਤ ਗ੍ਰੰਥੀ ਹੋਵੇ, ਸਮੂੰਹ ਪੰਥਕ ਸੰਸਥਾਵਾਂ ਦੀ ਇਕ ਕੇਂਦਰੀ ਜਥੇਬੰਦੀ ਹੋਵੇ, ਸਾਰੇ ਪੰਥ ਖਾਲਸੇ ਦੀ ਇਕ ਮਰਿਆਦਾ ਅਤੇ ਰਹੁਰੀਤ ਹੋਵੇ ! ਗੁਰੂ ਕੇ ਥਾਪੇ ਤਖਤਾਂ ਦੀ ਅਲੋਪ ਹੋਈ ਸ਼ਕਤੀ ਬਹਾਲ ਹੋਵੇ ! ਦੇਸ਼-ਵਿਦੇਸ਼ ਦੀਆਂ ਸਿੱਖ ਸੰਸਥਾਵਾ ਮੇਲ ਨਾਲ ਤਖਤ ਸਾਹਿਬਾਨਾਂ ਦੇ ਪੰਥ ਵਲੋਂ ਚੁਣੇ ਗਏ ਜਥੇਦਾਰਾਂ ਵਲੋਂ ਸਮੂੰਹ ਪੰਥਕ ਫੈਸਲੇ ਖਾਲਸਈ ਪ੍ਰੰਪਰਾ ਤੇ ਗੌਰਵਤਾ ਨੂੰ ਮੁਖ ਰਖ ਕੇ ਕੀਤੇ ਜਾਣ । ਸ਼ਖਸੀਅਤ-ਪ੍ਰਸਤੀ ਦੀ ਜਕੜ ਟੁੱਟੇ, ਖਾਲਸਾ ਜੀ ਦੇ ਬੋਲ-ਬਾਲੇ ਹੋਣ ।

ਗੁਰਮਤਿ ਗਿਆਨ ਦੇ ਵਾਧੇ ਲਈ "ਗੁਰਮਤਿ ਮਹਾਂ-ਵਿਦਿਆਲਾ" ਸਥਾਪਤ ਕੀਤਾ ਜਾਵੇ, ਜਿਸ ਦੀ ਹਰ ਗੁਰਦੁਆਰਾ ਸ਼ਾਖ ਹੋਵੇ, ਹਰ ਗ੍ਰੰਥੀ ਉਸ ਦਾ ਅਧਿਆਪਕ ! ਜਿਸ ਰਾਹੀਂ ਹਰ ਸਿੱਖ ਨੂੰ ਸੁਸਿਖਸ਼ਤ ਤੇ ਦੀਖਸ਼ਤ ਕੀਤਾ ਜਾਵੇ । ਧਰਮ, ਸਾਹਿਤ, ਇਤਿਹਾਸ ਤੇ ਪ੍ਰੰਪਰਾ ਦੀ ਨਿਰੰਤਰ ਖੋਜ ਤੇ ਵਿਚਾਰ ਹੋਵੇ । ਗੁਰਬਾਣੀ ਦਾ ਬਹੁ-ਪੱਖੀ ਪ੍ਰਚਾਰ ਹੋਵੇ ! ਗੁਰਮਤਿ ਦਾ ਸ਼ੁਧ ਗਿਆਨ ਹਰ ਢੰਗ ਨਾਲ ਵਿਸਥਾਰਨ ਦੇ ਉਪਾਉ ਹੋਣ ! ਖਾਲਸਾ ਪੰਥ ਦਾ ਹਰੇਕ ਪ੍ਰਾਣੀ ਅੰਮ੍ਰਿਤਧਾਰੀ ਤੇ ਪੰਜ ਕਕਾਰੀ ਹੋਵੇ ।

ਸਾਰੇ ਸਿੱਖ ਗੁਰਬਾਣੀ ਤੇ ਗੁਰਮਤਿ ਦੇ ਜਾਣੂ ਹੋਣ ! ਕੋਈ ਵੀ ਗੁਰੂ ਨਾਨਕ-ਨਾਮ-ਲੇਵਾ ਪ੍ਰਾਣੀ ਅਗਿਆਨ ਦਾ ਗ੍ਰਸਿਆ ਨਾ ਹੋਵੇ ! ਹਰ ਸੂਝਵਾਨ ਸਿੰਘ ਇਨ੍ਹਾਂ ਉਦੇਸ਼ਾਂ ਦੀ ਪੂਰਤੀ ਕਰਨਾ ਧਾਰਮਿਕ-ਫਰਜ ਸਮਝੇ ! ਪੰਥ ਦਾ ਵਾਲੀ ਸਤਿਗੁਰੂ ਅਤੇ ਗੁਰੂ-ਰੂਪ-ਪੰਥ, ਇਨ੍ਹਾਂ ਭਾਵਨਾਵਾਂ ਨੂੰ ਸਾਕਾਰ ਅਤੇ ਸਫਲ ਕਰਨ ਵਿਚ ਸਹਾਈ ਹੋਵੇ ! ਵਧ ਤੋਂ ਵਧ ਪੰਥ-ਸੇਵਕਾਂ ਦੇ ਜੀਵਨ, ਸਿੱਖ ਸੇਵਾ ਦੇ ਯੱਗ ਵਿਚ ਲੱਗੇ ਰਹਿਣ ! ਏਹੋ ਤਰਲਾ ! ਏਹੋ ਅਰਦਾਸ ਹੈ !! ਏਹੋ ਇੱਛਾ ਤੇ ਜੋਦੜੀ !!!

Sri Satguru Jagjit Singh Ji eLibrary NamdhariElibrary@gmail.com

https://archive.org/details/namdhari

# "ਗੁਰੂ-ਗਿਆਨ" ਪੁਸਤਕ ਬਾਰੇ :

ਅੱਧੀ ਸਦੀ ਬੀਤਣ ਵਾਲੀ ਹੈ, ਇਕ ਸਿੱਧ ਯੋਗੀ ਜੀ ਲਿਖਤ 'ਗੁਰੂ ਗਿਆਨ' ਪੁਸਤਕ ਛਪੀ ਸੀ। 'ਗੁਰੂ ਗਿਆਨ' ਦੇ ਜਗਿਆਸੂ ਅਤੇ ਆਤਮ-ਰਸੀਆਂ ਲਈ ਇਹ ਪੁਸਤਕ ਹੁਣ ਦੁਰਲੱਭ ਹੋ ਗਈ ਸੀ। ਸਾਡੀ ਨੀਤੀ ਹੈ ਅਜੇਹੀਆਂ ਉੱਤਮ ਪੁਸਤਕਾਂ ਅਤੇ ਲੇਖ 'ਸਿੰਘ ਸਭਾ ਪਤ੍ਰਿਕਾ' ਰਾਹੀ ਮੁੜ ਛਾਪੇ ਜਾਣ, ਉਸ ਮੁਤਾਬਕ ਇਹ ਪੁਸਤਕ ਪਾਠਕਾਂ ਦੇ ਭੇਟ ਹੈ।

ਇਸ ਤੋਂ ਪਹਿਲਾਂ ਦੰਡੀ ਸੁਆਮੀ ਜੀ ਦੀਆਂ ਪੁਸਤਕਾਂ ਛਪ ਚੁਕੀਆਂ ਹਨ। ਜਿਨ੍ਹਾਂ ਨੇ ਅਨਮਤੀ ਧਰਮ ਗ੍ਰੰਥਾਂ ਅਤੇ ਧਰਮ ਪੰਥਾਂ ਦੇ ਜੀਵਨ ਦੇ ਅਧਿਐਨ ਪਿਛੋਂ ਵਿਚਾਰ ਤੇ ਅਮਲ ਖੇਤਰ ਵਿਚ ਸਿੱਖ ਧਰਮ ਅਤੇ ਗੁਰੂ ਗ੍ਰੰਥ ਸਾਹਿਬ ਦੀ ਮਹਿਮਾ ਦੇ ਝੰਡੇ ਝੁਲਾ ਦਿਤੇ ਹਨ।

ਇਸ ਪੁਸਤਕ ਵਿਚ ਅਧਿਆਤਮ ਜੀਵਨ ਦੀ ਪ੍ਰੇਰਨਾ ਹੈ, ਜਿਸ ਵਿਚ ਸੁਆਮੀ ਨਿਤਿਆਨੰਦ ਜੀ ਨੇ ਜਿਨ੍ਹਾਂ ਦੀ ਉਮਰ ੧੩੫ ਵਰ੍ਹੇ ਸੀ, ਆਪਣੇ ਜੀਵਨ ਦੇ ਤੱਤ, ਨਿਚੋੜ ਕੇ ਪੇਸ਼ ਕੀਤੇ ਹਨ। ਅਧਿਆਤਮ ਸਾਧਨਾਂ ਵਾਲੇ ਗੁਰਮਖ ਸਾਧੂ ਜੀ ਦੀ ਪ੍ਰੇਰਨਾ ਦਾ ਸਰੋਤ ਇਕ ਉਦਾਸੀ ਸਾਧੂ ਸਤਿਆਨੰਦ, ਨੇ ਵਾਕ ਸਿੱਧੀ ਪ੍ਰਾਪਤੀ ਵਾਲੇ, ਬ੍ਰਹਿਮਾਨੰਦ ਜੀ ਨੂੰ ਮੁਗਧ ਕੀਤਾ। ਤਿੰਨਾਂ ਦੇ ਸੇਵਕ ਸ਼ਿਸ਼, ਇਸ ਪੁਸਤਕ ਦੇ ਲੇਖਕ ਸੁਆਮੀ ਸਤਿਆਨੰਦ ਸਨ। ਜਿਨ੍ਹਾ ਨੇ ਇਹ ਪੁਸਤਕਾਂ ਉਦੋਂ ਲਿਖੀ ਜਦੋਂ ਉਨ੍ਹਾਂ ਦੀ ਅਵਸਥਾ ਕੁਝ ਲਿਖਣ ਲਿਖਵਾਉਣ ਦੀਆਂ ਹੱਦਾਂ ਲੰਘਾ ਚੁਕੀ ਸੀ। ਸਾਡੇ ਚੰਗੇ ਭਾਗਾਂ ਨੂੰ ਉਹ ਆਪਣੇ ਜੀਵਨ ਦੇ ਅਨੁਭਵ ਅੰਕਤ ਕਰ ਗਏ ਹਨ, ਜਿਨ੍ਹਾਂ ਦਾ ਆਤਮ-ਰਸੀਏ ਵੱਧ ਤੋਂ ਵਧ ਲਾਭ ਉਠਾ ਸਕਦੇ ਹਨ।

ਜਿਵੇਂ ਸੁਆਮੀ 'ਨਿਤਿਆਨੰਦ' ਜੀ ਨੇ ਲਿਖਿਆ ਹੈ, ਉਨ੍ਹਾਂ ਦੇ ਗੁਰੂ



Sri Satguru Jagjit Singh Ji eLibrary NamdhariElibrary@gmail.com

ਨੂੰ ਪ੍ਰਭਾਵਤ ਕਰਨ ਵਾਲੇ ਉਦਾਸੀ ਸਾਧੂ ਸਤਿਆਨੰਦ ਜੀ ਸਨ, ਇਸੇ ਭਾਂਤ ਦੀ ਕਹਾਣੀ ਬੰਗਾਲ ਦੇ ਪ੍ਰਸਿਧ ਸਾਧਕ ਰਾਮਕ੍ਰਿਸ਼ਨ ਦੀ ਹੈ ਜਿਨ੍ਹਾਂ ਦੇ ਰਾਮਾ ਕ੍ਰਿਸ਼ਨ ਮਿਸ਼ਨ ਨਾਮ ਉਤੇ ਵਿਵੇਕਾਨੰਦ ਨੇ ਅਧਿਆਤਮਕ ਚਿੰਤਨ ਦੇ ਵੱਡੇ ਵੱਡੇ ਆਸ਼ਰਮ ਕਾਇਮ ਕੀਤੇ ਹੋਏ ਹਨ। ਸੁਆਮੀ ਰਾਮ ਕ੍ਰਿਸ਼ਨ ਜੀ ਨੂੰ ਸਾਧਨਾ ਕਰਨ ਸਮੇਂ ਜੋ ਉਲਝਣਾਂ ਆਈਆਂ ਉਨ੍ਹਾਂ ਨੂੰ ਸੁਲਝਾਉਣ ਵਾਲੇ ਵੀ ਨਾਨਕ ਪੰਥੀ ਇਕ ਉਦਾਸੀ ਸਾਧੂ 'ਤੋਤਾਪੁਰੀ' ਜੀ ਸਨ। ਜਿਨ੍ਹਾਂ ਦਾ ਮੇਲ ਰਾਮਾ ਕ੍ਰਿਸ਼ਨ ਦੀ ਜੀਵਨੀ ਵਿਚ ਲਿਖਿਆ ਹੋਇਆ ਮਿਲਦਾ ਹੈ। ਇਸੇ ਭਾਂਤ ਦੇ ਨਾਨਕ-ਪੰਥੀ ਸਾਧੂਆਂ ਤੋਂ ਹੋਰ ਕਈ ਅਜੇਹੇ ਮਹਾਨ ਭਾਵ ਪ੍ਰਭਾਵਤ ਹੋਏ ਜਿਨ੍ਹਾਂ ਨੇ ਸਿੱਖੀ ਦੇ ਕਈ ਵਿਗੜ ਰੂਪ ਵਿਚ ਪੰਥ ਚਲਾਏ ਹੋਏ ਹਨ, ਜਿਨ੍ਹਾਂ ਵਿਚੋਂ ਹੀ ਇਕ ਰਾਧਾ ਸੁਆਮੀ ਮੱਤ ਹੈ, ਜੋ ਇਸ ਸਮੇਂ ਸਿੱਖੀ ਤੋਂ ਦੂਰ ਹੀ ਨਹੀਂ, ਸਗੋਂ ਵਿਰੋਧੀ ਬਣ ਚਲਿਆ ਹੈ। ਸ਼ੱਕ ਹੈ ਅਜਹੇ ਸਾਧੂ ਅੱਜ ਸਿੱਖਾਂ ਵਿਚ ਨਜ਼ਰ ਨਹੀਂ ਆ ਰਹੇ। ਉਦਾਸੀ ਸਾਧੂਆਂ ਵਿਚੋਂ ਵੀ ਸ਼ਾਇਦ ਇਸ ਉਚੇ ਦਰਜੇ ਦੇ ਸਾਧਕ ਮਿਲਣ।

ਸੰਤ ਅਤਰ ਸਿੰਘ ਜੀ ਪਿਛੋਂ ਉਨ੍ਹਾਂ ਦੀ ਦਿਤੀ 'ਸੰਤ ਪਦ' ਨੂੰ ਪ੍ਰਸਿੱਧੀ ਤੋਂ 'ਸਿੱਖ-ਸੰਤਾਂ' ਦੀ ਜੋ ਪ੍ਰਣਾਲੀ ਚੱਲੀ ਹੈ, ਡੇਰੇ ਬਣਾ ਕੇ ਜਿਸ ਤਰ੍ਹਾਂ ਪੰਥ ਵਿਚ ਇਹ ਸੰਤ ਆਪੋ ਆਪਣੇ ਪੰਥ ਖੜ੍ਹੇ ਕਰਕੇ ਡੇਰੇ ਵਾਲੇ ਮਹਾ ਪੁਰਖਾਂ ਦੇ ਹਲਕੇ ਮੰਡੇ ਦੇ ਪੱਕੇ ਪ੍ਰਬੰਧਾਂ ਵਿਚ ਲਗੇ ਹੋਏ ਹਨ, ਆਪੋ ਆਪਣੀਆਂ ਰੀਤਾਂ ਚਲਾ ਕੇ ਪੰਥ ਦੀ ਏਕਤਾ ਦੇ ਜੜ੍ਹੀਂ ਪਲੀਤੇ ਲਗਾਂ ਰਹੇ ਹਨ ਤੇ ਏਹ ਹੀ ਵਡੇ ਕਰਤਵ ਅਜ ਦੇ ਸੰਤਾਂ ਦੇ ਰਹਿ ਗਏ ਹਨ। ਗੁਰੂ ਆਪਣੇ ਪੰਥ ਦੀ ਆਪ ਰਖਵਾਲੀ ਕਰੇ ਅਤੇ ਅਤਿਆਤਮਕ ਜੀਵਨ ਵਾਲੇ ਗੁਰਮੁਖਾਂ ਦੀ ਘਾਟ ਪੂਰੀ ਹੋਵੇ। ਖਾਲਸਾ ਪੰਥ ਗੁਰੂ ਕਾ ਪੰਥ ਹੀ ਰਹੇ, ਨਾ ਕਿ ਪਾਰਟੀਆਂ ਅਤੇ ਧੜਿਆਂ ਵਿਚ ਵੰਡੀਜ ਕੇ ਆਪਣੇ ਜਥੇਬੰਦਕ ਰੂਪ ਨੂੰ ਵੀ ਭ੍ਰਿਸ਼ਟ ਕਰਨ ਤੇ ਚਲ ਪਏ, ਜਿਵੇਂ ਕਿ ਅੱਜ ਕਲ ਮੌਸਮੀ ਲੀਡਰ ਤੇ 'ਮਹਾ ਪੁਰਖ' ਕਰ ਰਹੇ ਹਨ!

'ਖਾਲਸਾ ਪੰਥ' ਸਾਧਕਾਂ ਦਾ ਪੰਥ ਹੈ। ਨਿਸ਼ਕਾਮ ਸੇਵਕਾਂ ਤੇ ਪਰਉਪਕਾਰੀਆਂ ਦਾ ਪੰਥ ਹੈ, ਗੁਰਮੁਖਾਂ ਦਾ ਪੰਥ ਹੈ। ਜੋ ਇਸ ਤੋਂ ਪ੍ਰਤੀਕੂਲ ਕਿਸਮ ਦੇ ਢੰਗਾਂ ਦੀ ਲੀਡਰੀ ਤੇ ਉਸ ਨਾਲ ਪ੍ਰਸਿੱਧੀ ਤੇ ਸਿੱਧੀ ਅਡੰਬਰ ਰਚਣ ਦੇ ਕਰਮ ਕਰਦੇ ਹਨ। ਇਹ ਗੁਰੂ ਪੰਥ ਦੀ ਪਰੰਪਰਾ ਦੀ ਰੀਤ ਨਹੀਂ। ਨਵੀਂ ਪਾਰਟੀ ਤੇ ਧੜਾ ਨੀਤੀ ਭਲੇ ਵਖਰੇ ਪੰਥ ਚਲਾਉਣ ਦੀ ਹੀ ਹੋਵੇ।

—ਗੁਰਦਿੱਤ ਸਿੰਘ ਗਿਆਨੀ

1 ਅਪ੍ਰੈਲ 1982

ਜ: ਸ: ਕੇਂਦਰੀ ਸਿੰਘ ਸਭਾ, ਰਕਾਬ ਗੰਜ ਦਿਲੀ

Sri Satguru Jagjit Singh Ji eLibrary NamdhariElibrary@gmail.com

# ਮੁਕਤੀ ਦਾ ਮਾਰਗ ਗੁਰੂ ਮਤ ਹੀ ਹੈ

## ਗੁਰੂ ਗਿਆਨ

### (ਪੁਸਤਕ ਦੇ ਲੇਖਕ ਸੁਆਮੀ ਨਿਤਿਆ ਨੰਦ ਜੀ ਦੇ ਅਨੁਭਵ)

**ਆਪਨੀ ਬਾਤ**

ਮੇਰਾ ਜਨਮ ਬੰਗਾਲ ਕਾ ਹੈ, ਏਕ ਯੋਗੀ ਜੀ ਹਮਾਰੇ ਨਗਰ ਮੇਂ ਕਭੀ ਕਭੀ ਆਇਆ ਕਰਤੇ ਥੇ, ਉਨ੍ਹ ਕਾ ਨਾਮ ਥਾ ਸੀ ਸਵਾਮੀ 'ਬ੍ਰਹਮਾ ਨੰਦ' ਜੀ। ਇਨ ਕਾ ਜੀਵਨ ਰਹਸਯਮਈ ਜੀਵਨ ਥਾ, ਵਾਕ ਸਤਯਾ ਪ੍ਰਾਪਤ ਥੀ. ਜੋ ਮੂੰਹ ਸੇ ਨਿਕਲਤਾ ਤਤਕਾਲ ਹੋ ਜਾਤਾ ਥਾ।

ਮੇਰੀ ਆਯੂ ਆਜ ੧੩੫ ਸਾਲ ਸੇ ਊਪਰ ਹੈ, ਭਾਰਤ ਵਰਸ਼ ਮੇਂ ਇਨ ਜੈਸੇ ਯੋਗੀ ਬਹੁਤ ਕਮ ਦੇਖਨੇ ਮੇਂ ਆਏ ਹੈਂ। ਮੇਰੇ ਪਿਤਾ ਜੀ ਕੀ ਇਨ ਪਰ ਅਤਿ ਸ਼ਰਧਾ ਥੀ, ਏਕ ਦਿਨ ਯੇਹ ਹਮਾਰੇ ਘਰ ਕੇ ਦਰਵਾਜ਼ੇ ਪਰ ਆ ਖੜੇ ਹੂਏ, ਔਰ ਉਚੀ ਅਵਾਜ਼ ਸੇ ਕਹਾ 'ਮੇਰੀ ਇਮਾਨਤ ਲਾਓ। ਇਸ ਸੇ ਪਹਿਲੇ ਆਪ ਕਭੀ ਨਗਰ ਮੇਂ ਨਹੀਂ ਆਏ ਥੇ। ਉਨ ਕੋ ਦੇਖ ਕਰ ਸਾਰਾ ਪ੍ਰਵਾਰ ਚਕ੍ਰਿਤ ਰਹਿ ਗਿਆ, ਯੋਗੀ ਜੀ ਨੇ ਜੋ ਕੁਛ ਕਹਾ ਉਸ ਨੇ ਔਰ ਭੀ ਵਿਸਮਤ ਕਰ ਦੀਆ, ਸਮਝਣੇ ਕੀ ਕੋਸ਼ਿਸ਼ ਕਰਨੇ ਪਰ ਭੀ ਪਿਤਾ ਜੀ ਨਾ ਸਮਝ ਸਕੇ, ਕਿ ਯਗੀ ਜੀ ਕਿਆ ਮਾਂਗਤੇ ਹੈਂ। ਯੋਗੀ ਜੀ ਨੇ ਕੋਈ ਚੀਜ਼ ਕਭੀ ਦੀ ਹੀ ਨਹੀਂ ਥੀ, ਇਮਾਨਤ ਕੌਨ ਸੀ ਮਾਂਗਤੇ ਹੈਂ ? ਉਨਹੋਂ ਨੇ ਦੋ ਬਾਰ ਫਿਰ ਯਹੀ ਕਹਾ 'ਮੇਰੀ ਇਮ ਨਤ ਲਾਓ' ਪਿਤਾ ਜੀ ਨੇ ਚਰਨ ਪਕੜ ਲੀਏ, ਔਰ ਕਹਾ ਆਪ ਕੌਨ ਸੀ ਇਮਾਨਤ ਮਾਗਤੇ ਹੈਂ ? ਯੋਗੀ ਜੀ ਘਰ ਕੇ ਅੰਦਰ ਆ ਗਏ, ਆਤੇ ਹੀ ਮੇਰੇ ਕੰਧੇ ਪਰ ਹਾਥ ਰਖ ਕਰ ਕਹਾ, ਕਿ ਯੇ ਲੜਕਾ ਮੇਰੀ ਇਮਾਨਤ ਹੈ, ਤੁਮਾਰੇ ਘਰ ਰਹਿਨੇ ਕਾ ਨਹੀਂ, ਮੁਝੇ ਦੇ ਦੋ। ਹਮ ਚਾਰ ਸਹੋਦਰ ਭਾਈ ਥੇ, ਲੇਕਨ ਲੜਕਾ ਦੇਨਾ



Sri Satguru Jagjit Singh Ji eLibrary NamdhariElibrary@gmail.com

ਕੋਈ ਸਹਿਜ ਬਾਤ ਨਾ ਥੀ, ਔਰ ਯੋਗੀ ਜੀ ਕੀ ਬਾਤ ਕਾ ਉਲਟਨਾਂ ਭੀ ਮੁਸ਼ਕਲ ਥਾ, ਘਰ ਕੇ ਲੋਗ ਇਕ ਦੂਸਰੇ ਕੀ ਤਰਫ ਦੇਖਨੇ ਲਗੇ, ਸਭ ਕੇ ਮੂੰਹ ਬੰਦ ਥੇ। ਯੋਗੀ ਜੀ ਯੇਹ ਕਹਿ ਕਰ ਕਿ 'ਮੇਰੀ ਇਮਾਨਤ ਜਲਦੀ ਮੇਰੇ ਪਾਸ ਪਹੁੰਚਾ ਦੋ, ਅਪਨੀ ਕੁਟਯਾ ਕੀ ਤਰਫ ਚਲੇ ਗਏ। ਸੰਧਯਾ ਕੋ ਮੇਰੀ ਮਾਤਾ ਔਰ ਪਿਤਾ ਜੀ ਯੋਗੀ ਜੀ ਕੇ ਪਾਸ ਗਏ, ਵਹਾਂ ਕਿਆ ਬਾਤ ਚੀਤ ਹੂਈ, ਮੁਝੇ ਨਹੀਂ ਬਤਾਈ ਗਈ, ਹਾਂ ਦੂਸਰੇ ਦਿਨ ਪ੍ਰਾਤਹਕਾਲ ਮੁਝੇ ਯੋਗੀ ਜੀ ਕੀ ਕੁਟੀਆ ਮੇ ਪਹੁੰਚਾ ਦੀਆ ਗਿਆ। ਛੀ ਮਾਂਸ ਵਹਾਂ ਰਹਿਣੇ ਕੇ ਪਸਚਾਤ ਯੋਗੀ ਜੀ ਮੁਝੇ ਸਾਥ ਲੇਕਰ ਵਹਾਂ ਸੇ ਚਲੇ ਆਏ।

ਯੋਗੀ ਜੀ ਸੰਸਕ੍ਰਿਤ ਕੇ ਧੁਰੰਤਰ ਵਿਦਵਾਨ ਥੇ, ਔਰ ਅਪਨੇ ਸ਼ੁਭ ਨਾਮ ਕੋ ਸਾਰਥਕ ਕਰਨੇ ਵਾਲੇ ਯੋਗੀ ਥੇ, ਸਮਝਾਨੇ ਕੀ ਸਾਰੀ ਬਾਤੇਂ ਉਨਹੋਂ ਨੇ ਮੁਝੇ ਸਮਝਾਈ, ਔਰ ਸਿਖਾਨੇ ਕੀ ਸਾਰੀ ਬਾਤੇਂ ਸਿਖਾਈਂ, ਜਿਸ ਜਗ੍ਹਾ ਔਰ ਕੋਈ ਸਿੱਧ ਯੋਗੀ ਦੇਖਾ ਵਹਾਂ ਠਹਿਰ ਕਰ ਮੁਝੇ ਉਨ ਸੇ ਲਾਭ ਉਠਾਨੇ ਕਾ ਅਵਸਰ ਦੀਆ। ਮਦਰਾਸ, ਬਿਹਾਰ, ਉੜੀਸਾ, ਬੰਬਈ, ਕਾਨਪੁਰ, ਆਗਰਾ, ਔਰ ਪ੍ਰਯਾਗਰਾਜ ਵਿਚਰਦੇ ਤੀਰਥ ਯਾਤਰਾ ਕਰਤੇ ਪੰਜਾਬ ਮੇਂ ਆਏ, ਯਹਾਂ ਏਕ ਉਦਾਸੀਨ ਮਹਾਂਭਾਉ ਕੇ ਦਰਸ਼ਨ ਹੂਏ। ਵਿਚਾਰ ਚਰਚਾ ਮੇ ਦਿਨ ਬੀਤਨੇ ਲਗੇ। ਉਦਾਸੀ ਜੀ ਕਾ ਨਾਮ 'ਸਵਾਮੀ ਸਤਯਾ ਨੰਦ' ਜੀ ਥਾ, ਇਨਹੋਂ ਨੇ ਗੁਰੂ ਘਰ ਕੀ ਰੀਤੀ ਔਰ ਨੀਤੀ ਕੁਛ ਐਸੇ ਢੰਗ ਸੇ ਸੁਣਾਈ ਕਿ ਸ੍ਰੀ ਸਵਾਮੀ 'ਬ੍ਰਹਮਾਨੰਦ ਜੀ' ਮੁਗਧ ਹੋ ਗਏ। ਅੰਮ੍ਰਿਤਸਰ ਗੁਰ ਦਰਬਾਰ ਕੇ ਦਰਸ਼ਨ ਕਰ ਕੇ ਉਨ ਕੀ ਆਤਮਾ ਪਰ ਕੁਛ ਇਸ ਤਰ੍ਹਾਂ ਕੇ ਪ੍ਰਭਾਵ ਪੜੇ ਕਿ ਵੋਹ 'ਗੁਰੂ ਘਰ' ਕੇ ਹੀ ਹੋ ਗਏ। ਕੁਝ ਸਮਾਂ ਪੰਜਾਬ ਮੇ ਵਿਤੀਤ ਕੀਆ, ਫਿਰ ਹਰੀ ਦੁਆਰ ਚਲੇ ਗਏ। ਵਹਾਂ ਏਕ ਦਿਨ ਅਛੇ ਭਲੇ ਬੈਠੇ ਥੇ, ਉਨ ਕੀ ਆਖੇਂ ਡੁਬ ਡੁਬਾਤੀ ਦੇਖ ਕਰ ਮੈਂ ਨੇ ਕਾਰਨ ਪੂਛਾ, ਉਨਹੋਂ ਨੇ ਉਤਰ ਦੀਆ ਕਿ ਆਯੂ ਪਰ ਰੇਤ ਛਾਨਾ ਕੀ, ਤੱਤਵ ਵਸਤੂ ਗੁਰੂ ਘਰ ਮੇਂ ਥੀ, ਅਬ ਏਕ ਜਨਮ ਗੁਰੂ ਘਰ ਮੇ ਲੇਨਾ ਪੜੇਗਾ ਤਬ ਕਲਯਾਨ ਹੋਗੀ, ਏਹ ਕਹਿਤੇ ਉਨੋਂ ਨੇ ਸਰੀਰ ਛੋੜ ਦੀਆ।

ਮੈਂ ਭੀ ਗੁਰੂ ਨਾਨਕ ਦੇਵ ਕੇ ਘਰ ਕੇ 'ਵਾਹਿਗੁਰੂ' ਮੰਤਰ ਕਾ ਜਾਪ ਕਰਤਾ ਹੂੰ; ਯੋਗ ਸਾਧਨ ਯੋਗ-ਚਾਰਯੋਂ ਕੇ ਪਾਸ ਬੈਠ ਕਰ ਕੀਏ, ਔਰ ਸਾਲਹਾ-ਸਾਲ



Sri Satguru Jagjit Singh Ji eLibrary NamdhariElibrary@gmail.com

ਕੋਇ, ਜੋ ਆਨੰਦ ਔਰ ਸ਼ਾਂਤੀ ਮੁਝੇ ਅਬ ਪ੍ਰਾਪਤ ਹੈ, ਵਹਿ ਪਹਿਲੇ ਕਭੀ ਨਹੀਂ ਮਿਲੀ।

ਗੁਰੂ ਕਾ ਮਾਰਗ ਪੂਰਨ ਹੈ 'ਵਾਹਿਗੁਰੂ' ਸ਼ਬਦ ਦੀ ਮਹਿਮਾ ਕਹੀ ਨਹੀਂ ਜਾ ਸਕਤੀ, ਗੁਰੂ ਨਾਨਕ ਔਰ ਗੁਰੂ ਗੋਬਿੰਦ ਸਿੰਘ ਜੀਕੀ ਸਿਖਯਾ ਅੰਮ੍ਰਿਤ ਹੈ, ਗੁਰੂ ਬਾਣੀ ਸੇ ਬੜ੍ਹ ਕਰ ਕਲਯਾਨਕਾਰੀ ਕੋਈ ਔਰ ਬਾਨੀ ਨਹੀਂ।

ਯੋਗੀ ਜੀ ਨੇ ਆਂਖੇ ਬੰਦ ਕਰਨੇ ਸੇ ਪਹਿਲੇ ਜੋ ਸੰਦੇਸ਼ ਮੁਝੇ ਦੀਆ, ਦੂਸਰੋਂ ਤਕ ਪਹੁੰਚਾਨਾ ਮੇਰਾ ਕਰਤਵਯ ਹੈ। ਜੋ ਸਿੱਧੀ ਔਰ ਪ੍ਰਾਪਤੀ 'ਵਾਹਿਗੁਰੂ' ਨਾਮ ਜਪ ਸੇ ਸਹਿਜ ਮੇਂ ਹੋ ਜਾਤੀ ਹੈ। ਔਰ ਕਠਨ ਸਾਧਨ ਕਰਨੇ ਸੇ ਭੀ ਦੁਸ਼ਤਰ ਪ੍ਰਾਪਤ ਹੋਤੀ ਹੈ, ਯੇਹ ਸਤਯ ਹੈ, ਪ੍ਰੀਖਿਆ ਕੀਆ ਹੂਆ ਸਤਯ ਹੈ, ਔਰ ਨਿਰ-ਵਿਵਾਦ ਸਤਯ ਹੈ।

ਮੇਰੀ ਅਵਸਥਾ ਪੁਸਤਕ ਲਿਖਨੇ ਲਿਖਾਨੇ ਕੀ ਨਹੀਂ ਹੈ। ਕੁਛ ਪ੍ਰੇਮੀ ਸਜਨੋਂ ਕੀ ਪ੍ਰੇਰਨਾ ਸੇ ਅਪਨੇ ਜੀਵਨ ਮੇਂ ਦੇਖੀ ਭਾਲੀ ਬਾਤੇਂ ਭੇਟ ਹੈਂ। ਯਦੀ ਕਿਸੀ ਏਕ ਵਿਅਕਤੀ ਨੇ ਭੀ ਇਸ ਸੇ ਲਾਭ ਉਠਾਨੇ ਕਾ ਯਤਨ ਕੀਆ, ਤੋ ਮੇਰਾ ਪ੍ਰੀਸ਼ਰਮ ਸਫ਼ਲ ਹੋ ਜਾਏਗਾ।

ਨਿਤਯਾਨੰਦ 'ਨੀਲ ਗੜ੍ਹੀ'
ਦੂਣ—ਰਿਖੀਕੇਸ਼



Sri Satguru Jagjit Singh Ji eLibrary NamdhariElibrary@gmail.com

# ਗੁਰੂ ਗਯਾਨ

ਸਰੀਰ ਉੜ ਕੇ ਕਮਾਨ ਬਣ ਗਿਆ ਹੈ, ਟੁਰਨ ਲੱਗਿਆਂ ਸੱਜਾ ਪੈਰ ਖੱਬੇ ਤੇ ਖੱਬਾ ਸੱਜੇ ਪਾਸੇ ਪੈਂਦਾ ਥਿੜਕਦਾ ਹੈ, ਸਿਰ ਕੰਬਦਾ ਹੈ, ਅੱਖਾਂ ਵਿਚ ਜੋਤ ਨਹੀਂ ਰਹੀ, ਮੂੰਹ ਵਿਚੋਂ ਦੰਦ ਨਿਕਲ ਗਏ ਹਨ, ਹੱਥਾਂ ਵਿਚ ਪਾਣੀ ਦਾ ਗਲਾਸ ਫੜ ਲੈਣ ਦੀ ਸਤਯਾ ਨਹੀਂ ਰਹੀ, ਲੱਤਾਂ ਆਪਣੇ ਧੜ ਦਾ ਭਾਰ ਚੁਕਣ ਤੋਂ ਅਸਮਰਥ ਹੋ ਰਹੀਆਂ ਹਨ । ਧਨ ਪਾਸ ਨਹੀਂ, ਧੀਆਂ ਪੁਤ ਇਕ ਇਕ ਕਰ ਕੇ ਪ੍ਰਲੋਕ ਜਾ ਵਸੇ ਹਨ । ਇਸ ਤਰ੍ਹਾਂ ਸਤਿਆਹੀਨ ਤੇ ਨਿਰਸਹਾਏ ਹੋਇਆ ਵੀ ਮਨੁਖ ਮਨ ਵਿਚ ਜੀਵਨ ਦੀ ਆਸ ਰਖਦਾ ਹੈ, ਦੁਨੀਆਂ ਵਿਚ ਹੋਰ ਰਹਿਣਾ ਲੋੜਦਾ ਹੈ, ਰਹਿਣ ਤੇ ਹਮੇਸ਼ਾ ਰਹਿਣ ਨੂੰ 'ਸਤਯ' ਕਿਹਾ ਜਾਂਦਾ ਹੈ ।

ਜਿਸ ਵੇਲੇ ਕਿਸੇ ਆਦਮੀ ਦੇ ਸਾਹਮਣੇ ਕੋਈ ਚੀਜ਼ ਆਵੇ, ਉਸ ਨੂੰ ਹੱਥ ਫੜ ਲੈਂਦਾ ਹੈ, ਸੱਜਿਓਂ ਖੱਬਿਓਂ, ਹੇਠੋਂ ਉਪਰੋਂ ਵੇਖਦਾ ਹੈ, ਚਾਕੂ ਨਾਲ ਕੱਟ ਕੇ ਅੰਦਰੋਂ ਤਕਦਾ ਹੈ, ਉਹ ਚਾਹੁੰਦਾ ਹੈ ਕਿ ਜੋ ਚੀਜ਼ ਉਹਦੇ ਸਾਹਮਣੇ ਆਵੇ ਉਹਦਾ ਇਸ ਨੂੰ ਪੂਰਨ ਗਿਆਨ ਹੋ ਜਾਏ, ਇਸ ਨੂੰ 'ਚਿਤ' ਕਹਿੰਦੇ ਹਨ ।

ਪੜ੍ਹੇ ਅਨਪੜ੍ਹੇ, ਸਭਯ, ਅਸਭਯ ਤੇ ਚਿੱਟੇ ਕਾਲੇ ਕਿਸੇ ਮਨੁਖ ਨੂੰ ਵੇਖੋ ਤੇ ਪੁਛੋ ਉਹਦੇ ਜ਼ਿੰਦਗੀ ਭਰ ਦੇ ਸਾਰੇ ਯਤਨ, ਹੰਬਲੇ ਤੇ ਹੀਲੇ ਸੁਖ ਦੀ ਪ੍ਰਾਪਤੀ ਲਈ ਹਨ । ਸੁਖ ਕੀ ਵਸਤੂ ਹੈ ? ਇਸ ਗੱਲ ਵਿਚ ਮਤਭੇਦ ਹੋ ਜਾਏਗਾ, ਪਰ ਪ੍ਰਾਣੀ ਮਾਤਰ ਸੁਖ ਚਾਹੁੰਦਾ ਹੈ, ਦੁਖ ਕਲੇਸ਼ ਤੇ ਪੀੜਾ ਤੋਂ ਦੂਰ ਰਹਿ ਕੇ ਸਦੀਵੀ ਸੁਖ ਚਾਹੁੰਦਾ ਹੈ, ਇਸ ਗੱਲ ਵਿਚ ਫ਼ਰਕ ਨਹੀਂ ਪਏਗਾ । 'ਸੁਖ' ਨੂੰ 'ਆਨੰਦ' ਕਹਿੰਦੇ ਹਨ ।

ਹਰ ਕੋਈ ਚਾਹੁੰਦਾ ਹੈ ਕਿ ਮੇਰੇ ਉਤੇ ਕੋਈ ਹੁਕਮ ਕਰਨ ਵਾਲਾ ਨਾ ਹੋਵੇ, ਮੈਂ ਜੋ ਜੀ ਚਾਹੇ ਕਰਾਂ ਤੇ ਜਿਵੇਂ ਜੀ ਚਾਹੇ ਕਰਾਂ, ਮੈਨੂੰ ਕੋਈ ਕਿਸੇ ਗਲੋਂ ਹੋੜੇ



Sri Satguru Jagjit Singh Ji eLibrary NamdhariElibrary@gmail.com

ਨਹੀਂ। ਸੁਤੰਤਰਤਾ ਦੀ ਮੰਗ ਮਨੁੱਖ ਦੀ ਜਨਮ ਚਾਹ ਹੈ, ਇਸ ਨੂੰ ਮੁਕਤ ਸਰੂਪ ਕਹੀਦਾ ਹੈ।

ਪਤਾ ਲੱਗਾ ਹੈ ਕਿ ਪ੍ਰਾਣੀ ਮਾਤਰ 'ਸਤ ਚਿਤ ਆਨੰਦ ਸਰੂਪ' ਹੋਣਾ ਚਾਹੁੰਦਾ ਹੈ, ਇਸ ਨੂੰ ਇਉਂ ਵੀ ਕਹਿ ਸਕਦੇ ਹਾਂ ਕਿ 'ਨਰ' ਹੋ ਕੇ 'ਨਾਰਾਇਣ' ਬਣਨਾ ਚਾਹੁੰਦਾ ਹੈ। ਮਨੁੱਖ ਦਾ 'ਲਖਯ' ਕਹੋ ਤਾਂ ਜਾਂ ਜੀਵਨ ਦਾ ਪ੍ਰਯੋਜਨ ਕਹੋ ਤਾਂ ਪ੍ਰਮਾਤਮਾ ਦੀ ਪ੍ਰਾਪਤੀ ਕਿਵੇਂ ਹੋਵੇ ? ਸੰਸਾਰ ਦੇ ਸਾਰੇ ਮਤ ਮਤਾਂਤਰ ਇਸ ਪ੍ਰਸ਼ਨ ਦੇ ਉੱਤਰ ਹਨ।

ਇਹ ਸਰੀਰ ਹਰਿਮੰਦਰ ਹੈ, ਇਸ ਵਿਚ ਸੱਚੇ ਦਾ ਨਿਵਾਸ ਹੈ, ਕੁਦਰਤ ਨੇ ਇਸ ਦੇ ਰਚਣ ਤੇ ਆਪਣੀ ਕੁਦਰਤ ਚਿਤ੍ਰਤ ਕਰ ਦਿੱਤੀ ਹੈ, ਸਾਰਾ 'ਬ੍ਰਾਹਮੰਡ' ਇਸ 'ਪਿੰਡ' ਵਿਚ ਸਮਾ ਰਿਹਾ ਹੈ। ਇਹਦਾ ਢਾਂਚਾਂ ਅਨੂਪਮ ਤੇ ਇਹਦੀ ਕਾਰਯ ਕਾਰਨੀ ਸ਼ਕਤੀ ਅਦਭੁਤ ਹੈ।

'ਕੌਣ ਕਹਿ ਸਕਦਾ ਹੈ ਕਿ ਇਹ ਸੁੰਦਰ ਦੇਹੀ ਗੁਫ਼ਾ ਵਿਚ ਬੈਠ ਕੇ ਨਸ਼ਟ ਕਰਨ ਲਈ ਬਣਾਈ ਗਈ ਹੈ ? ਕੌਣ ਕਹਿ ਸਕਦਾ ਹੈ ਕਿ ਇਹ ਕਾਦਰ ਦੀ ਕੁਦਰਤ ਦੀ ਅਨੂਪਮ ਰਚਨਾ ਹਿਮਾਚਲ ਵਿਚ ਗਾਲਣ ਲਈ ਰਚੀ ਗਈ ਹੈ, ਕੌਣ ਕਹਿ ਸਕਦਾ ਹੈ ਕਿ ਇਹ ਰਹਿਸਯਮਈ ਸਰੀਰ ਪੰਚ ਅਗਨੀ ਤਪ ਕੇ ਭਸਮ ਕਰ ਦੇਣ ਲਈ ਉਪਾਇਆ ਗਿਆ ਹੈ ਅਤੇ ਕੌਣ ਕਹਿ ਸਕਦਾ ਹੈ ਕਿ ਇਸ ਜਿਸਮ ਦੇ ਬਲ ਨੂੰ 'ਚੰਦਰਾਇਣ' ਆਦਿਕ ਵਰਤਾਂ ਨਾਲ ਖੀਨ ਕਰਨਾ ਕੁਦਰਤ ਦਾ ਪ੍ਰਯੋਜਨ ਹੈ।

ਜੋ ਚੀਜ਼ ਜਿਸ ਪ੍ਰਯੋਜਨ ਲਈ ਬਣਾਈ ਗਈ ਹੈ ਉਸ ਤੋਂ ਨਿਯਮ ਪੂਰਬਕ ਉਹ ਕੰਮ ਲੈਣਾ ਹੀ ਬਣਾਨ ਵਾਲੇ ਦੀ ਆਗਿਆ ਦਾ ਪੂਰਨ ਕਰਨਾ ਤੇ ਉਹਦੀ ਪ੍ਰਸੰਨਤਾ ਦਾ ਪਾਤਰ ਬਣਾ ਸਕਦਾ ਹੈ, ਪਰ ਇਸ ਦੇ ਉਲਟ ਉਸ ਚੀਜ਼ ਤੋਂ ਉਹ ਕੰਮ ਨਾ ਲੈਣਾ ਜਿਸ ਲਈ ਕਿ ਉਹ ਬਣਾਈ ਗਈ ਹੈ ਸੁਚੱਜਤਾ ਨਹੀਂ ਅਤੇ ਉਹਦਾ ਅਯੋਗ ਵਰਤਾਉ ਕਰਨਾ ਅਧਰਮ ਹੈ।

ਸਾਰੀਆਂ ਜੂਨੀਆਂ ਵਿਚੋਂ ਉਤਮ ਜੂਨੀ ਮਨੁੱਖ ਦੀ ਮੰਨੀ ਗਈ ਹੈ, ਜਿਸ ਤਰ੍ਹਾਂ ਦੀ ਕੋਮਲ ਰਚਨਾ ਇਹਦੇ ਸਰੀਰ ਵਿਚ ਦਿਖਾਈ ਦੇਂਦੀ ਹੈ, ਹੋਰ ਕਿਸੇ ਮਸ਼ੀਨਰੀ ਵਿਚ ਨਹੀਂ ਦਿਸਦੀ। ਮਨੁੱਖ ਦੇ ਫ਼ਰਜ਼ ਵੀ ਦੂਜਿਆਂ ਨਾਲੋਂ ਉਤਮ ਤੇ ਨਿਰਾਲੇ ਹਨ।



Sri Satguru Jagjit Singh Ji eLibrary NamdhariElibrary@gmail.com

ਪ੍ਰਮਾਤਮਾ ਦੀ ਪ੍ਰਸੰਨਤਾ ਇਸ ਗੱਲ ਵਿਚ ਹੈ ਕਿ ਮਨੁੱਖ ਜਾਤੀ ਉਹਦੀ ਬੁਧੀ ਤੇ ਬਲ ਨਾਲ ਸੰਸਾਰਕ ਤੇ ਵਿਵਹਾਰਿਕ ਕੰਮਾਂ ਨੂੰ ਕਰੇ, ਪਰ ਉਹਦੇ ਵਿਚ ਇੰਨੀ ਖਚਤ ਨਾ ਹੋ ਜਾਏ ਕਿ ਆਪਣੇ ਅਸਲੇ ਨੂੰ ਭੁਲ ਜਾਏ। ਆਪਣੇ ਤੇ ਦੂਜਿਆਂ ਦੇ ਅਧਿਕਾਰਾਂ ਨੂੰ ਪਛਾਣੇ, ਹਰ ਹਿਰਦੇ ਵਿਚ ਹਰਿ ਨੂੰ ਜਾਣੇ, ਸਾਰਿਆਂ ਨਾਲ ਸਮੱਤਾ ਦਾ ਵਰਤਾਓ ਕਰੇ, ਦਸਾਂ ਨਵਾਂ ਦੀ ਕਿਰਤ ਕਰੇ, ਆਪ ਖਾਏ ਲੋੜਵੰਦਾਂ ਨੂੰ ਖੁਆਏ, ਇਕ ਦੀ ਤਕਲੀਫ਼ ਦੇਖ ਦੂਜੇ ਨੂੰ ਪਯਾਰ-ਪੀੜਾ ਹੋ ਜਾਏ, ਸਾਰਿਆਂ ਦੇ ਸੀਨਿਆਂ ਵਿਚ ਪ੍ਰੇਮ ਦੀ ਗੰਗਾ ਵਗੇ, ਜਿਧਰ ਕਿਧਰ ਪ੍ਰੇਮ ਦੀਆਂ ਕਾਗਾਂ ਆ ਜਾਣ।

ਇਕ ਧਨਾਢ ਦੋ ਆਦਮੀਆਂ ਨੂੰ ਇਕ ਇਕ ਲਖ ਰੁਪਿਆ ਬਖਸ਼ਦਾ ਹੈ। ਇਕ ਉਸ ਰੁਪਏ ਨੂੰ ਧਰਤੀ ਵਿਚ ਦਬਾ ਦੇਂਦਾ ਹੈ ਤੇ ਅਜਿਹੇ ਢੰਗ ਵਰਤਦਾ ਹੈ ਕਿ ਉਸ ਰਕਮ ਤੋਂ ਲਾਭ ਨਹੀਂ ਉਠਾਉਂਦਾ ਤੇ ਹੋਰ ਕਿਸੇ ਦੇ ਕੰਨਾ ਵਿਚ ਉਹਦੀ ਭਿਣਕ ਵੀ ਨਹੀਂ ਪੈਣ ਦੇਂਦਾ; ਦੂਜਾ ਆਦਮੀ ਉਸ ਰੁਪਏ ਨੂੰ ਆਪਣੇ ਨਿਰਬਾਹ ਲਈ ਸੰਜਮ ਨਾਲ ਵਰਤਦਾ ਹੈ। ਭੁਖਾ, ਤਿਹਾਇਆ, ਨੰਗਾ, ਲੋੜਵੰਦ ਅਤੇ ਰੋਗੀ ਆਦਿਕ ਵੇਖ ਕੇ ਉਹਨਾਂ ਦੀ ਸਹਾਇਤਾ ਲਈ ਖਰਚ ਕਰਦਾ ਹੈ, ਇਹਨਾਂ ਦੋਹਾਂ ਵਿਚ ਰੁਪਏ ਦਾ ਦਰੁਸਤ ਉਪਯੋਗ ਕਰਨ ਵਾਲਾ ਕਿਹੜਾ ਸਮਝਿਆ ਜਾਵੇਗਾ ? ਧਨਾਢ ਦੀ ਖੁਸ਼ੀ ਕਿਸ ਤੇ ਹੋਵੇਗੀ ? ਪਹਿਲੇ ਤੇ ਜਿਸ ਨੇ ਰੁਪਿਆ ਮਿਟੀ ਹੇਠ ਦਬਾ ਕੇ ਮਿਟੀ ਕਰ ਦਿਤਾ ਜਾਂ ਕਿ ਸੰਜਮ ਨਾਲ ਆਪ ਵਰਤਿਆ ਤੇ ਦੁਖੀਆਂ, ਅਨਾਥਾਂ ਤੇ ਲੋੜਵੰਦਾਂ ਵਿਚ ਵੰਡਿਆ ?

ਇਹ ਗੱਲ ਨਿਰ ਵਿਵਾਦ ਮੰਨਣੀ ਪਏਗੀ ਕਿ ਰੁਪਏ ਦੀ ਠੀਕ ਵਰਤੋਂ ਉਸ ਆਦਮੀ ਨੇ ਕੀਤੀ ਹੈ ਜੋ ਇਸ ਨੂੰ ਆਪ ਸੰਜਮ ਨਾਲ ਵਰਤਦਾ ਤੇ ਉਪਕਾਰ ਦੇ ਕੰਮਾਂ ਤੇ ਖਰਚਦਾ ਰਿਹਾ ਹੈ। ਇਸੇ ਤਰ੍ਹਾਂ ਨਾਲ ਜਿਹੜਾ ਆਦਮੀ ਕਿਸੇ ਪਹਾੜ ਦੀ ਕੰਦਰਾਂ ਵਿਚ ਜਾ ਬੈਠਾ ਹੈ, ਆਪਣੀ ਬੁੱਧੀ ਨਾਲ ਸੰਸਾਰ ਦਾ ਕੁਛ ਸਵਾਰ ਨਹੀਂ ਰਿਹਾ, ਆਪਣੇ ਬਲ ਨਾਲ ਕਿਸੇ ਅਨਾਥ ਦੀ ਰਖਯਾ ਨਹੀਂ ਕਰ ਰਿਹਾ। ਉਹਦੀ ਹਾਲਤ ਉਸ ਆਦਮੀ ਵਾਂਗ ਹੀ ਸਮਝੀ ਜਾਏਗੀ ਜੋ ਧਨ ਨੂੰ ਮਿੱਟੀ ਵਿਚ ਦਬਾ ਮਿੱਟੀ ਬਣਾ ਰਿਹਾ ਹੈ, ਪਰ ਜਿਹੜਾ ਆਦਮੀ ਸੰਸਾਰ ਵਿਚ ਰਹਿੰਦਾ ਹੈ, ਆਪਣਾ ਨਿਰਬਾਹ ਆਪ ਕਰਦਾ ਹੈ, ਲੋੜਵੰਦ ਤੇ ਦੁਖੀ ਆਦਮੀ ਦੀ ਬਾਂਹ ਫੜਦਾ ਹੈ ਤੇ ਸਿਰਜਨਹਾਰ ਨੂੰ ਵੀ ਨਹੀਂ ਭੁਲਾਂਦਾ। ਸਫਲ



Sri Satguru Jagjit Singh Ji eLibrary NamdhariElibrary@gmail.com

ਜਨਮ ਇਸੇ ਦਾ ਸਮਝਿਆ ਜਾਵੇਗਾ ।

ਸਰੀਰ ਦੇ ਅੰਦਰ, ਮਨ ਤੇ ਮਨ ਦੇ ਅੰਦਰ ਆਤਮਾ ਹੈ । ਸਰੀਰ ਸਥੂਲ ਹੈ, ਮਨ ਸੂਖਮ ਤੇ ਚੰਚਲ ਆਤਮਾ ਨਾਲੋਂ ਵੀ ਸੂਖਮ ਹੈ ।

ਇਹਨਾਂ ਤਿੰਨਾਂ ਵਿਚੋਂ ਆਤਮਾ ਮੁਖ ਹੈ, ਆਤਮਾ ਦੀ ਸਤਯ ਨਾਲ ਮਨ ਤੇ ਮਨ ਦੀ ਪ੍ਰੇਰਨਾ ਨਾਲ ਸਰੀਰ ਕੰਮ ਕਰਦਾ ਹੈ । ਮਨ ਚੰਚਲ ਹੈ, ਉਹਦੇ ਵਿਹਾਰ ਉਕਾ ਹੀ ਬੰਦ ਕਰਨੇ ਅਸਭਵ ਦੇ ਨੇੜੇ ਦਾ ਕੰਮ ਹੈ । ਜੇ ਮਨ ਆਕੀ ਹੋ ਬੈਠੇ ਆਤਮਾ ਵਲੋਂ, ਤੇ ਤੁਰ ਪਏ ਵਾਸ਼ਨਾ ਦੇ ਪਿਛੇ, ਤਦ ਇਹ ਜਨਮ ਜਨਮਾਤਰਾਂ ਦੇ ਗੇੜ ਵਿਚ ਪਾ ਦਏਗਾ । ਉਚਿਤ ਇਹ ਹੈ ਕਿ ਸਰੀਰ. ਮਨ ਤੇ ਪ੍ਰਾਣ ਆਤਮਾ ਦੇ ਸਹਾਇਕ ਬਨਣ । ਆਤਮਾ ਦੇ ਅਧੀਨ ਹੋ ਕੇ ਕੰਮ ਕਰਨਾ, ਇਹ ਧਰਮ ਦਾ ਅਭਿਪਰਾਏ ਹੈ, ਇਹ ਹੀ ਕਲਯਾਨ ਦਾ ਮ ਰਗ ਹੈ, ਇਹ ਹੀ ਅਸਲੀ ਯੋਗ ਹੈ, ਤੇ ਇਹ ਹੀ ਗੁਰੂ ਗਯਾਨ ਹੈ ।

ਮਨੁੱਖ ਦਾ ਮਨ ਹੀ ਮਨੁਖ ਦੇ ਬੰਧ ਤੇ ਮੋਖਯ ਦਾ ਕਾਰਨ ਹੈ, ਚਿਤ ਦੇ ਚਲਾਏਮਾਨ ਹੋਣ ਤੋਂ ਸੰਸਾਰ ਹੈ ਤੇ ਚਿਤ ਦੇ ਅਚਲ ਹੋਣ ਤੋਂ ਮੋਖ ਹੈ । ਪ੍ਰਮਾਰਥ ਸਾਧਨ ਦੇ ਜਿੰਨੇ ਉਪਾਓ ਹਨ ਉਹਨਾਂ ਸਾਰਿਆਂ ਵਿਚ ਪ੍ਰਧਾਨ ਸਾਧਨ ਚਿਤ ਦੀ ਸਥਿਰਤਾ ਹੈ, ਜੇ ਇਸ ਮੁਖ ਕ੍ਰਿਆ ਨੂੰ ਛੱਡ ਦਿਤਾ ਜਾਏ ਤਦ ਸਾਰੀਆਂ ਕ੍ਰਿਆਵਾਂ ਨਿਸਫਲ ਹਨ ।

ਮਨ ਦੀਆਂ ਬ੍ਰਿਤੀਆਂ ਦੇ ਨਿਰੋਧ ਕਰਨ ਪੁਰ ਯੋਗ ਦੀ ਨੀਂਵ ਹੈ, ਚਿਤ ਬ੍ਰਿਤੀ ਦਾ ਰੋਕ ਲੈਣਾ ਕੋਈ ਸਹਿਜ ਗੱਲ ਨਹੀਂ, ਜਿਸ ਮਨ ਨੂੰ ਨਿਸਚਤ ਕਰਨ ਲਈ ਚਿਰੰਕਾਲ ਤਕ ਯੋਗੀ ਯਤਨ ਕਰਨ ਤੇ ਵੀ ਗਿਰ ਜਾਂਦੇ ਰਹੇ, ਵਿਸ਼ਵਾ ਮਿੱਤਰ ਜਿਹੇ ਤਪੱਸਵੀ ਜਿਹੜੇ ਕਿ ਆਪਣੇ ਤਪੋ-ਬਲ ਨਾਲ ਇਕ ਨਵੀਂ ਸ੍ਰਿਸ਼ਟੀ ਰਚਣ ਲਗੇ ਸਨ ਜੇ ਉਹ ਵੀ ਇਸ ਮਨ ਦੇ ਵੇਗ ਨੂੰ ਨਹੀਂ ਰੋਕ ਸਕੇ ਤਦ ਸਰਵ ਸਾਧਾਰਨ ਤੋਂ ਇਹ ਆਸ ਰਖਣਾ ਕਿ ਚਿੱਤ ਬ੍ਰਿਤੀ ਦਾ ਨਿਰੋਧ ਕਰ ਸਕਣਗੇ ਇਕ ਮਖੌਲ ਹੈ :

ਸਨਕਾਦਿਕ ਮੁਨਿ ਆਦਿਕ ਸ਼ੇਖਾ ।
ਤਿਨ ਭੀ ਤਨ ਮੈਂ ਮਨ ਨਹੀਂ ਪੇਖਾ ।

ਨਦੀ ਕੰਢਯਾਂ ਤਕ ਭਰ ਕੇ ਵਗ ਰਹੀ ਹੋਵੇ ਤਦ ਉਸ ਨੂੰ ਕੌਣ ਰੋਕ



Sri Satguru Jagjit Singh Ji eLibrary NamdhariElibrary@gmail.com

ਸਕਦਾ ਹੈ ? ਜੇ ਇਕ ਪਾਸਿਓਂ ਰੋਕਿਆ ਜਾਏਗਾ ਤਾਂ ਦੂਜੇ ਪਾਸਿਓਂ ਜੇ ਦੂਜੇ ਪਾਸਿਓਂ ਰੋਕਿਆ ਜਾਏਗਾ ਤਾਂ ਤੀਜੇ ਪਾਸੇ ਉਹ ਆਪਣਾ ਪ੍ਰਵਾਹ ਚਲਾ ਲਏਗੀ, ਉਸ ਦੇ ਪ੍ਰਵਾਹ ਨੂੰ ਰੋਕਣਾ ਅਸੰਭਵ ਜਿਹੀ ਗੱਲ ਹੈ। ਮਨ ਦੀ ਹਾਲਤ ਵੀ ਨਦੀ ਵਾਂਗ ਹੈ, ਇਸ ਦੇ ਵੇਗ ਨੂੰ ਰੋਕਣਾ ਉਸ ਤੋਂ ਕਠਨ ਹੈ, ਇਕ ਪਾਸਿਓਂ ਹਟਾਓ, ਬੇ-ਮਲੂਮਾ ਦੂਜੇ ਪਾਸੇ ਤਿਲਕ ਜਾਏਗਾ। ਉਸ ਪਾਸਿਓਂ ਹਟਾਓ, ਹੋਰ ਨਵੀਂ ਰਾਹ ਕਢ ਲਏਗਾ। ਮਨ ਦੀ ਚੰਚਲਤਾ ਤੇ ਵੇਗ ਹੀ ਵਡੇ ਵਡੇ ਰਿਸ਼ੀਆਂ, ਮੁਨੀਆਂ, ਯੋਗੀਆਂ ਤੇ ਸਾਧਕਾਂ ਦੇ ਅਪਮਾਨ ਦਾ ਕਾਰਨ ਬਣੇ ਰਹੇ ਹਨ। ਇਸ ਵੇਗ ਨੂੰ ਰੋਕਿਆ ਜਾ ਸਕਦਾ ਸੀ ਜੇ ਨਿਰਬਲ ਹੋਵੇ, ਜਾਂ ਸੁਭਾਵ ਤੋਂ ਟਲ ਜਾਣ ਵਾਲਾ ਹੋਵੇ। ਇਥੇ ਇਹ ਦੋਨੋਂ ਗੱਲਾਂ ਨਹੀਂ ਮਨ ਦਾ ਸੁਭਾਉ ਟਲਣ ਵਾਲਾ ਨਹੀਂ ਤੇ ਉਸ ਦੀ ਇਹ ਸਬਲ ਹੈ। ਇਸ ਵਾਸਤੇ 'ਗੁਰੂ-ਗਯਾਨ' ਦਸਦਾ ਹੈ ਕਿ ਚਿੱਤ ਦੀ ਬ੍ਰਿਤੀ ਦੇ ਨਿਰੋਧ ਕਰਨ ਦੇ ਯਤਨ ਵਿਚ ਨਾ ਲਗੋ, ਇਸ ਦੇ ਪ੍ਰਵਾਹ ਨੂੰ ਬਦਲ ਦੇਵੋ। ਮਨ ਆਪਣੀ ਸੁਭਾਵਿਕ ਤੇਜ਼ੀ ਨਾਲ ਤੁਰਦਾ ਰਹੇਗਾ ਤੇ ਤੁਹਾਡਾ ਕੰਮ ਸਰ ਜਾਏਗਾ, ਜਿਵੇਂ ਨਦੀ ਆਪਣੇ ਤੇਜ਼ ਧਾਰਾ ਨਾਲ ਸਮੁੰਦਰ ਵਲ ਜਾਂਦੀ ਹੈ ਤਿਵੇਂ ਤੁਸੀਂ ਆਪਣੇ ਮਨ ਦੀ ਮੁਹਾੜ ਵਾਹਿਗੁਰੂ ਵਲ ਮੋੜ ਦੇਵੋ, ਵਿਸ਼ਯਾ ਦਾ ਚਿੰਤਨ ਕਰਦਿਆ ਰਹਿਣਾ ਹੈ, ਜੋ ਵਿਸ਼ਯਾ ਦਾ ਚਿੰਤਨ ਕਰੇਗਾ, ਤਾਂ ਜਨਮ ਮਰਨ ਦੇ ਗੇੜ ਵਿਚ ਸੁਟੇਗਾ ਤੇ ਜੇ ਵਾਹਿਗੁਰੂ ਚਿੰਤਨ ਵਿਚ ਲਗ ਗਿਆ ਬਸ ਫਿਰ ਸਿਧੀਆਂ, ਨਿਧੀਆਂ ਤੇ ਰਿਧੀਆਂ, ਤੁਹਾਡੇ ਪਿਛੇ ਲਗੀਆਂ ਫਿਰਨਗੀਆਂ, 'ਗੁਰੂ-ਗਯਾਨ' ਵਿਚ ਚਿੱਤ ਬ੍ਰਿਤੀ ਦੇ ਨਿਰੋਧ ਦਾ ਪ੍ਰਸ਼ਨ ਹੀ ਨਹੀਂ ਰਹਿੰਦਾ।

ਜਿਸ ਚੀਜ਼ ਦੀ ਕਿਸੇ ਦੇ ਚਿੱਤ ਵਿਚ ਦਮ ਹੈ ਉਸੇ ਦਾ ਚਿਤ ਵਿਚ ਚਿੰਤਨ ਬਣ ਜਾਏਗਾ, ਜਿੰਨੀ ਪ੍ਰਬਲ ਚਾਹ ਹੋਵੇਗੀ ਉਨੀ ਹੀ ਪ੍ਰਬਲਤਾ ਨਾਲ ਚਿੰਤਨ ਹੋਵੇਗਾ। ਉਸੇ ਦੇ ਖਿਆਲ, ਉਸੇ ਦੇ ਵਿਚਾਰ, ਉਸੇ ਦੀ ਸੰਪਤੀ ਦੀਆਂ ਵਿਉਂਤਾ ਦੇ ਜੋੜ ਤੋੜਾਂ ਵਿਚ ਮਨ ਲੱਗਾ ਰਹੇਗਾ, ਐਥੋਂ ਤਕ ਕਿ ਉਠਦੇ ਬੈਠਦੇ ਤੁਰਦੇ ਫਿਰਦੇ ਉਸੇ ਦਾ ਧਿਆਨ ਰਹੇਗਾ ਅਤੇ ਰਾਤੀ ਸੁਤਿਆਂ ਸੁਪਨੇ ਵੀ ਉਸੇ ਦੇ ਹੀ ਆਉਣਗੇ।

ਅਵਯਵਰਤ ਚਿੰਤਨ ਹੀ ਉਹ ਚੀਜ਼ ਹੈ ਜਿਸ ਵਿਚੋਂ ਭਗਤੀ ਦਾ ਬੀਜ ਉਤਪਨ ਹੁੰਦਾ ਹੈ, ਅਨੁਰਾਗ ਬਿਨਾਂ ਭਗਤੀ ਨਹੀ, ਭਗਤੀ ਬਿਨਾਂ ਪ੍ਰੇਮ ਨਹੀਂ



Sri Satguru Jagjit Singh Ji eLibrary NamdhariElibrary@gmail.com

ਤ ਪ੍ਰੇਮ ਬਿਨਾ ਆਤਮਾ ਨਦ ਦੀ ਪ੍ਰਾਪਤੀ ਕਿਥੋਂ ?

ਕਿਸੇ ਸੰਸਾਰਕ ਹੇਤੂ ਦਾ ਆਸਰਾ ਨਾ ਲੈ ਕੇ ਭਗਵਾਨ ਨਾਲ ਜੋ ਪ੍ਰੇਮ ਕੀਤਾ ਜਾਂਦਾ ਹੈ ਉਹ ਹੀ ਸਰਬੋਤਮ ਭਗਤੀ ਹੈ।

ਜਿਵੇਂ ਪਸ਼ੂ ਕਿਸੇ ਦੇ ਹੱਥ ਵਿਚ ਹਰਾ ਪੱਠਾ ਵੇਖ ਕੇ ਉਹਦੇ ਪਿਛੇ ਤੁਰ ਪੈਂਦਾ ਹੈ ਤਿਵੇਂ ਹੀ ਮਨ ਕਿਸੇ ਚੀਜ਼ ਦੇ ਗੁਣ ਵੇਖ ਕੇ ਉਸ ਪਾਸੇ ਲਗਦਾ ਹੈ, ਜਿਉਂ ਜਿਉਂ ਉਸ ਚੀਜ਼ ਦੀ ਪ੍ਰਾਪਤੀ ਦੀ ਖਿੱਚ ਵਧਦੀ ਜਾਂਦੀ ਹੈ ਤਿਉਂ ਤਿਉਂ ਇਹ ਖਿੱਚ ਆਪਣੇ ਆਪ ਵਿਚ ਦ੍ਰਿੜ੍ਹ ਤੇ ਸੁਭਾਵਕ ਹੁੰਦੀ ਜਾਂਦੀ ਹੈ।

ਵਾਹਿਗੁਰੂ ਦੀ ਪ੍ਰਾਪਤੀ ਲਈ ਸਭ ਤੋਂ ਵੱਡੀ ਤੇ ਜ਼ਰੂਰੀ ਗੱਲ ਸ਼ਰਧਾ ਹੈ। ਵਾਹਿਗੁਰੂ ਦੇ ਹੋਣ ਦੇ ਅਟੱਲ ਵਿਸ਼ਵਾਸ ਤੋਂ ਬਿਨਾਂ ਪਰਮਾਰਥ ਦੀ ਕਿਸੇ ਤਰ੍ਹਾਂ ਨਾਲ ਵੀ ਸਿੱਧੀ ਨਹੀਂ ਹੋ ਸਕਦੀ। ਜਦ ਮਨ ਇਕ ਪਾਸੇ ਵਾਹਿਗੁਰੂ ਨੂੰ ਸਰਬ ਸ਼ਕਤੀਮਾਨ, ਸਰਬ ਐਸ਼ਵਰਯਵਾਨ, ਸਰਬ ਵਿਆਪਕ ਅਤੇ ਸਰਵੋਤਮ ਆਦਿਕ ਸਰਬ ਗੁਣ ਸੰਪਨ ਜਾਣ, ਇਨ੍ਹਾਂ ਗੁਣਾਂ ਤੇ ਮੁਗਧ ਹੁੰਦਾ ਹੈ, ਦੂਜੇ ਪਾਸੇ ਆਪਣੇ ਆਪ ਨੂੰ ਹਰ ਗੱਲ ਵਿਚ ਹੀਨ ਤੇ ਦੀਨ ਵੇਖਦਾ ਹੈ, ਤਦ ਸੁਤੇ ਹੀ ਉਹਦੇ ਦਿਲ ਵਿਚ ਵਾਹਿਗੁਰੂ ਸਬੰਧੀ ਅਨੁਰਾਗ ਉਤਪੰਨ ਹੋ ਜਾਂਦਾ ਹੈ।

ਅਨੁਰਾਗ ਸ਼ਬਦ ਬਣਿਆ ਹੈ, 'ਅਨੁ+ਰਾਗ' ਤੋਂ, ਅਨੁ ਦੇ ਅਰਥ ਹਨ 'ਪਿਛੋਂ' ਤੇ 'ਰਾਗ' ਕਹਿੰਦੇ ਹਨ, 'ਪ੍ਰੇਮ' ਨੂੰ ਅਨੁਰਾਗ ਦੇ ਅਰਥ ਬਣੇ 'ਪਿਛੋਂ ਪ੍ਰੇਮ'।

ਵਾਹਿਗੁਰੂ 'ਪ੍ਰੇਮ ਮਈ' ਹੈ, ਅਤੇ 'ਰਸ ਮਈ' ਹੈ, ਉਹ ਜੀਵਾਂ ਨਾਲ ਪਿਆਰ ਕਰਦਾ ਹੈ। ਉਹਦੀ ਕ੍ਰਿਣ ਹੀ ਜੀਵਾਂ ਵਿਚ ਆ ਕੇ ਸਨੇਹ ਤੇ ਪ੍ਰੇਮ ਅਖਵਾਉਂਦੀ ਹੈ, ਉਹਦਾ ਪ੍ਰੇਮ ਹੀ 'ਆਤਮ-ਧਰਮ ਤੇ 'ਮਨੋਧਰਮ ਹੈ।

ਪਹਿਲਾਂ ਵਾਹਿਗੁਰੂ ਜੀਵ ਨਾਲ ਪ੍ਰੇਮ ਕਰਦਾ ਹੈ, ਫਿਰ ਜੀਵ ਉਹਦੇ ਐਸ਼ਵਰਯ, ਪ੍ਰਾਕਰਮ, ਯਸ਼, ਸ੍ਰੀ ਤੇ ਗਯਾਨ ਆਦਿਕ ਗੁਣਾਂ ਨੂੰ ਵੇਖ ਕੇ ਉਹਦੇ ਗੁਣਾਂ ਨਾਲ ਪ੍ਰੇਮ ਕਰਦਾ ਹੈ, ਇਸ ਕਰਕੇ ਜੀਵ ਦਾ ਵਾਹਿਗੁਰੂ ਨਾਲ ਪ੍ਰੇਮ 'ਅਨੁਰਾਗ' 'ਪਿਛੋਂ ਪ੍ਰੇਮ' ਅਖਵਾਉਂਦਾ ਹੈ। ਇਸ ਅਨੁਰਾਗ ਵਿਚ ਮਗਨ ਹੋ ਕੇ ਮਨੁੱਖ ਵਾਹਿਗੁਰੂ ਨਾਮ ਜਪ ਕਰਦਾ ਰਹੇ, ਸਦਾ ਦਰਿਆ ਦੇ ਵੇਗ ਵਾਂਗ 'ਨਾਮ-ਜਪ' ਦਾ ਪ੍ਰਵਾਹ ਚਲੇ, ਆਪਣੇ-ਆਪ ਮਨ ਇਕਾਗਰ ਹੋ ਜਾਏਗਾ।

ਇਕਾਗਰ (ਇਕ—ਆਗਰ) ਇਕ=ਵਾਹਿਗੁਰੂ। ਆਗਰ=ਅਗੇ, ਇਕ



Sri Satguru Jagjit Singh Ji eLibrary NamdhariElibrary@gmail.com

ਦੇ ਅਗੇ, ਵਾਹਿਗੁਰੂ ਦੇ ਸਨਮੁਖ ਹੋਣ ਦਾ ਨਾਮ ਹੀ 'ਇਕਾਗਰ' ਹੋਣਾ ਹੈ।

ਸੰਸਾਰ ਵਿਚ ਜਨਮ ਲੈਂਦਿਆਂ ਹੀ ਜਦ ਜੀਵਧਾਰੀ ਦੀਆਂ ਅੱਖਾਂ ਖੁਲ੍ਹਦੀਆਂ ਹਨ, ਤਦ ਉਹ ਆਪਣੇ ਅੱਗੇ ਪਿਛੇ, ਨੇੜੇ ਤੇੜੇ ਜੋ ਕੁਛ ਕਿਸੇ ਨੂੰ ਕਰਦਿਆਂ ਵੇਖਦਾ ਜਾਂ ਕਹਿੰਦਿਆਂ ਸੁਣਦਾ ਹੈ, ਜਿਉਂ ਜਿਉਂ ਵੱਡਾ ਹੁੰਦ ਜਾਂਦਾ ਹੈ ਤਿਉਂ ਤਿਉਂ ਉਸੇ ਤਰ੍ਹਾਂ ਕਰਨ ਤੇ ਕਹਿਣ ਦਾ ਯਤਨ ਕਰਦਾ ਹੈ ਤੇ ਇਸ ਤਰ੍ਹਾਂ ਨਾਲ ਬੇਮਲੂਮੇ ਹੀ ਆਪਣੇ ਅੱਗੇ ਪਿਛੇ ਦੇ ਹਾਲਾਤ ਦੇ ਸੱਚੇ ਵਿਚ ਢਲ ਜਾਂਦਾ ਹੈ। ਇਸ ਦਾ ਭਾਵ ਇਹ ਹੈ ਕਿ ਮਨੁਖ ਦਾ ਗਿਆਨ ਭੰਡਾਰ ਬਹੁਤਾ ਕੁਛ ਸੰਗਤ ਤੋਂ ਬਣਦਾ ਹੈ ਤੇ ਇਸੇ ਤਰ੍ਹਾਂ ਨਾਲ ਜੋ ਕੁਛ ਕਰਦਾ ਹੈ ਉਹ ਵੀ ਸੰਗਤ ਦੇ ਪ੍ਰਭਾਵ ਨਾਲ ਕਰਦਾ ਹੈ। ਸੰਸਾਰਕ, ਵਿਵਹਾਰਕ ਤੇ ਪ੍ਰਮਾਰਥ ਜਿਸ ਪਾਸੇ ਦੀ ਵੀ ਕਿਸੇ ਨੂੰ ਲਗਨ ਲੱਗੀ ਹੈ ਤੇ ਜਿਸ ਪਾਸੇ ਵੀ ਕੋਈ ਪ੍ਰਵਿਰਤ ਹੋਇਆ ਹੈ, ਸੰਗਤ ਦੇ ਪ੍ਰਭਾਵ ਨਾਲ ਹੀ ਹੋਇਆ ਹੈ।

ਮੇਰੇ ਸੱਚੇ ਪਾਤਸ਼ਾਹ ਸਤਿਗੁਰੂ ਜੀ ਪ੍ਰਮਾਰਥ-ਸਿੱਧੀ ਦੀ ਪਹਿਲੀ ਪਉੜੀ 'ਸੰਗਤ' ਹੀ ਦੱਸਦੇ ਹਨ ਤੇ ਆਪਣੀ ਦੈਵੀ ਬਾਣੀ ਵਿਚ ਥਾਂ ਥਾਂ ਤੇ ਇਹ ਹੀ ਫੁਰਮਾਉਂਦੇ ਹਨ ਕਿ :

ਬਿਨੁ ਸਤਸੰਗੁ ਸੁਖੁ ਕਿਨੈ ਨ ਪਾਇਆ ॥

(ਸਾਰੰਗ ਮ: ੪)

ਜਿਸ ਸਤਿਸੰਗ ਤੋਂ ਬਿਨਾਂ ਸੁਖ ਦੀ ਪ੍ਰਾਪਤੀ ਨਹੀਂ ਹੁੰਦੀ, ਜਨਮ ਮਰਨ ਦੇ ਦੁਖ ਨਹੀਂ ਕੱਟਦੇ, ਉਸ ਸਤਿਸੰਗ ਦਾ ਸਰੂਪ ਕੀ ਹੈ ? ਮੇਰੇ ਸਿਰਤਾਜ ਗੁਰੂ ਜੀ ਦੱਸਦੇ ਹਨ ਕਿ :

ਸਤਸੰਗਤਿ ਕੈਸੀ ਜਾਣੀਐ ॥ ਜਿਥੈ ਏਕੋ ਨਾਮੁ ਵਖਾਣੀਐ ॥

(ਸੋਰਠ ਮ: ੫)

ਜਿਥੇ ਇਕ ਵਾਹਿਗੁਰੂ ਦਾ ਚਿੰਤਨ ਹੁੰਦਾ ਹੈ, ਜਿਥੇ ਇਕ ਦੀਆਂ ਵਿਚਾਰਾਂ ਹੁੰਦੀਆਂ ਹਨ, ਜਿਥੇ ਇਕ ਦੀਆਂ ਕਥਾ ਹੁੰਦੀਆਂ ਹਨ ਅਤੇ ਜਿਥੇ ਇਕ ਦਾ ਹੀ ਨਿਰੂਪਨ ਹੁੰਦਾ ਹੈ, ਉਹ ਹੀ ਸਤਿਸੰਗ ਅਰਥਾਤ ਸੱਚਾ ਸੰਗ ਹੈ। ਇਸ ਸਤਿਸੰਗ ਵਿਚ ਗਿਆ ਪ੍ਰਭੂ ਦਾ ਯਸ਼, ਕੀਰਤੀ, ਉੱਚਤਾ ਆਦਿਕ ਗੁਣਾਂ ਦੀ ਥਹੁ ਪੈਂਦੀ ਹੈ, ਕਥਾ ਵਾਰਤਾ ਸੁਣ ਕੇ ਚਿਤ ਵਿਚ ਹੁਲਾਸ ਉਪਜਦਾ ਹੈ, ਦੂਜਿਆਂ ਦੀਆਂ ਹੱਡ-ਬੀਤੀਆਂ ਸੁਣ ਕੇ ਉਜਿਹਾ ਹੋਣ ਦਾ ਚਾਓ ਉਤਪਨ



Sri Satguru Jagjit Singh Ji eLibrary NamdhariElibrary@gmail.com

ਹੁੰਦਾ ਹੈ, ਪ੍ਰਮਾਰਥ ਦੇ ਰਾਹ ਦੇ ਵਿਘਨਾਂ ਦਾ ਟਾਕਰਾ ਕਰਨ ਲਈ ਦ੍ਰਿੜ੍ਹਤਾ ਆਉਂਦੀ ਹੈ। ਜਿਉਂ ਜਿਉਂ ਗੁਣ ਸਰਵਨ ਕਰੀਦੇ ਹਨ, ਤਿਉਂ ਤਿਉਂ ਸ਼ਰਧਾ ਉਪਜਦੀ ਹੈ। ਜਿਉਂ ਜਿਉਂ ਸ਼ਰਧਾ ਵਧਦੀ ਹੈ ਤਿਉਂ ਤਿਉਂ ਪ੍ਰੇਮ ਉਪਜਦਾ ਹੈ, ਪ੍ਰੇਮ ਵਧਦਾ ਵਧਦਾ ਇਥੋਂ ਤਕ ਪੁਚਾ ਦੇਂਦਾ ਹੈ ਕਿ :

ਹਰਿ ਬਿਨੁ ਨੀਦ ਭੂਖ ਕਹੁ
ਕੈਸੀ ਕਾਪੜ ਤਨਿ ਨਾ ਸੁਖਾਵਏ ॥

(ਤੁਖਾਰੀ ਮ: ੧)

ਜਿਉਂ ਜਿਉਂ ਪ੍ਰੇਮ ਦਾ ਰੰਗ ਚੜ੍ਹਦਾ ਜਾਂਦਾ ਹੈ, ਤਿਉਂ ਤਿਉਂ ਸੰਸਾਰਕ ਵਿਸ਼ੇ ਵਾਸ਼ਨਾ ਵਲੋਂ ਚਿਤ ਉਪਰਾਮ ਹੁੰਦਾ ਚਲਾ ਜਾਂਦਾ ਹੈ :

ਓਹ ਰਸੁ ਪੀਆ ਇਹੁ ਰਸ ਨਹੀਂ ਭਾਵਾ ॥

ਜਿਉਂ ਜਿਉਂ ਵਿਸ਼ੇ ਵਾਸ਼ਨਾਂ ਵਲੋਂ ਚਿਤ ਦੀਆ ਬ੍ਰਿਤੀਆਂ ਉਪਰਾਮ ਹੁੰਦੀਆਂ ਹਨ, ਤਿਉਂ ਤਿਉਂ ਵਾਹਿਗੁਰੂ ਦੀ ਸਮੀਪਤਾ ਪ੍ਰਾਪਤ ਹੁੰਦੀ ਜਾਂਦੀ ਹੈ ਤੇ ਹਾਲਤ ਇਥੋਂ ਤਕ ਜਾ ਪੁਜਦੀ ਹੈ ਕਿ :

ਏਕ ਨਿਮਖ ਜੇ ਬਿਸਰੈ ਸੁਆਮੀ
ਜਾਨਉ ਕੋਟਿ ਦਿਨਸ ਲਖ ਬਰੀਆ ॥ (ਸਾਰੰਗ ਮ: ੫)
ਆਖਾ ਜੀਵਾ ਵਿਸਰੈ ਮਰਿ ਜਾਓ ॥

ਸਤਿਸੰਗ ਦੋ ਤਰ੍ਹਾਂ ਦਾ ਸਮਝਣਾ ਚਾਹੀਦਾ ਹੈ :

੧. ਜਿਹਾ ਕਿ ਉਪਰ ਦਸਿਆ ਹੈ, ਜਿਥੇ ਵਾਹਿਗੁਰੂ ਸਬੰਧੀ ਕਥਾ, ਵਾਰਤਾ ਅਤੇ ਕੀਰਤਨ ਹੁੰਦਾ ਹੋਵੇ।

੨. ਗੁਰਬਾਣੀ ਤੇ ਗੁਰ-ਇਤਿਹਾਸ ਦਾ ਇਕਾਂਤ ਵਿਚ ਬੈਠ ਕੇ ਪਾਠ ਕਰਨਾ, ਇਹ ਭੀ ਸਤਿਸੰਗ ਹੈ ਤੇ ਇਸ ਸਮੇਂ ਵਿਚ ਜਿਸ ਵੇਲੇ ਕਿ ਸਾਧੂ ਤੇ ਸੰਤਾਂ ਦੇ ਰੂਪ ਵਿਚ ਅਨੇਕਾਂ ਪਾਖੰਡੀ, ਦੰਭੀ, ਸਵਾਰਥੀ, ਕਾਮੀ ਤੇ ਲੋਭੀ ਹੀ ਥਾਂ ਥਾਂ ਅੱਡੇ ਜਮਾਈ ਬੈਠੇ ਹਨ, ਕਿਸੇ ਸੱਚੇ ਸਾਧੂ ਦਾ ਮਿਲਣਾ ਕਠਨ ਹੋ ਰਿਹਾ ਹੈ, ਗੁਰਬਾਣੀ ਤੇ ਗੁਰ-ਇਤਿਹਾਸ ਦਾ ਇਕਾਂਤ ਵਿਚ ਵਿਚਾਰ ਹੀ ਸਰੇਸ਼ਟ ਤੇ ਸੁਖਦਾਈ ਸਤਿਸੰਗ ਹੈ।

ਪ੍ਰਮਾਰਥ ਵਿਚ ਮਨੁੱਖ ਦਾ ਸਭ ਤੋਂ ਵੱਡਾ ਸ਼ਤਰੂ ਹੰਕਾਰ ਹੈ, ਰੁਪਿਆ ਛੱਡਿਆ ਜਾ ਸਕਦਾ ਹੈ, ਮਕਾਨ ਛੱਡੇ ਜਾ ਸਕਦੇ ਹਨ, ਜ਼ਮੀਨ ਛੱਡੀ ਜਾ



Sri Satguru Jagjit Singh Ji eLibrary NamdhariElibrary@gmail.com

ਸਕਦੀ ਹੈ, ਤੇ ਇਸੇ ਤਰ੍ਹਾਂ ਇਸਤਰੀ, ਧੀਆਂ, ਪੁੱਤਰ, ਸਾਕ ਸੰਬੰਧੀ ਛੱਡੇ ਜਾ ਸਕਦੇ ਹਨ, ਪਰ ਹੰਕਾਰ ਦਾ ਛੱਡਣਾ ਬੜਾ ਔਖਾ ਹੈ, ਨਿਰਜਨ ਪਹਾੜਾਂ ਦੀਆਂ ਕੰਦਰਾਂ ਵਿਚ ਨਿਰਹਾਰੀ ਯੋਗੀ ਵਰ੍ਹਿਆਂ ਬੱਧੀ ਸਮਾਧੀ ਲਗਾਣ ਪਿਛੋਂ ਜਿਸ ਵੇਲੇ ਸੁਚੇਤ ਹੋ ਬੈਠਦਾ ਹੈ, ਉਸ ਵੇਲੇ ਉਹਦੇ ਚਿਤ ਦੀ ਕਿਸੇ ਨੁਕਰ ਵਿਚੋਂ ਆਵਾਜ਼ ਉਠਦੀ ਹੈ, "ਓ ! ਮੈਂ ਬੜਾ ਤਪੱਸਵੀ । ਮੇਰੇ ਜਿਹਾ ਤਿਆਗੀ ਵੈਰਾਗੀ ਕੌਣ ਹੈ ?

ਹੰਕਾਰ, ਪ੍ਰਮਾਰਥੀ ਦਾ ਬੜੀ ਦੂਰ ਤਕ ਪਿੱਛਾ ਕਰਦਾ ਹੈ, ਤੇ ਬੜੇ ਸੂਖਮ ਰੂਪ ਧਾਰ ਧਾਰ ਕੇ ਪਿੱਛਾ ਕਰਦਾ ਹੈ, ਇਸ ਤੋਂ ਬਚਣਾ ਕਠਿਨ ਹੈ । ਯੋਗੀ ਇਹਦੀ ਨਵਿਰਤੀ ਦੇ ਉਪਾਉ ਕਰਦੇ ਹਨ, ਪਰ ਉਹ ਇਕ ਅੰਗ ਦੇ ਹੁੰਦੇ ਹਨ. ਸੰਸਾਰਕ ਪਹਿਲੂ ਤੇ ਉਹਦੇ ਕਰਨ ਦਾ ਉਨ੍ਹਾਂ ਲਈ ਕੋਈ ਅਵਸਰ ਨਹੀ, ਪਰੰਤੂ ਮੇਰੇ ਸੱਚੇ ਪਾਤਸ਼ਾਹ ਗੁਰੂ ਜੀ ਮਹਾਰਾਜ ਜਿਥੇ 'ਸਰਬ ਰੋਗ ਕਾ ਅਉਖਧ ਨਾਮ' ਦੇਂਦੇ ਹਨ, ਉਥੇ ਨਾਲ ਹੀ ਮਨ ਦੀ ਮੈਲ ਲਾਹੁਣ ਤੇ ਹੰਕਾਰ ਦੇ ਦੂਰ ਕਰਨ ਲਈ ਸੰਗਤਾਂ ਦੀ ਸੇਵਾ ਦਾ ਹੁਕਮ ਦੇਂਦੇ ਹਨ । ਸੇਵਾ ਕੀਤਿਆਂ ਦੂਜਿਆਂ ਨਾਲੋਂ ਆਪਣੇ ਵਿਚ ਜਿਹੜੀ ਕਿਸੇ ਗੱਲ ਦੀ ਵਿਸ਼ੇਸ਼ਤਾ ਦਾ ਖ਼ਿਆਲ ਹੁੰਦਾ ਹੈ, ਦੂਰ ਹੋ ਜਾਂਦਾ ਹੈ, ਦੂਜਿਆਂ ਦਾ ਕਾਰਜ ਸੁਧਰਦਾ ਹੈ । ਸਿੱਖੀ ਦੀ ਪਹਿਲੀ ਪਉੜੀ ਹੀ ਸੇਵਾ ਹੈ । ਸੁਣੋ ਕਿੰਨੀ ਪਿਆਰੀ ਮਿੱਠੀ ਬੋਲੀ ਹੈ, ਕਿੰਨੀ ਮਧੁਰ ਬਾਣੀ ਹੈ, ਕਿੰਨੀ ਮਨ ਮੋਹਨ ਵਾਲੀ ਲੈ ਹੈ ਅਤੇ ਕਿੰਨੀ ਸਿਖਿਆ ਭਰੀ ਸੱਦ ਹੈ ਕਿ :

ਬਿਨ ਸੇਵਾ ਧ੍ਰਿਗੁ ਹਥ ਪੈਰ ਹੋਰ ਨਿਹਫਲ ਕਰਨੀ ॥

ਹੋਰ ਬਚਨ ਹੈ :

ਜੇਤੇ ਜੀਅ ਤੇਤੇ ਸਭਿ ਤੇਰੇ ਵਿਨ ਸੇਵਾ ਫਲ ਕਿਸੈ ਨਾਹੀ ॥

ਸੇਵਾ ਕਈ ਪ੍ਰਕਾਰ ਦੀ ਹੈ, ਸੰਗਤ ਦੇ ਜੋੜੇ ਝਾੜਨੇ, ਬਰਤਨ ਸਾਫ਼ ਕਰਨੇ, ਝਾੜੂ ਦੇਣਾ, ਪੱਖਾ ਫੇਰਨਾ, ਪਾਣੀ ਢੋਣਾ, ਲੰਗਰ ਲਈ ਲੱਕੜਾਂ ਲਿਆਉਣੀਆਂ, ਰੋਗੀਆਂ ਦੀ ਦਾਰੀ, ਸਤਿਸੰਗ ਵਿਚ ਜਾ ਕੇ ਇਹ ਸੇਵਾ ਕਰਨੀ ਸਰਵੋਤਮ ਹੈ । ਸੇਵਾ ਨਾਲ ਮਨ ਦੀ ਮੈਲ ਉਤਰਦੀ ਹੈ । ਹੰਕਾਰ ਦੀ ਨਵਿਰਤੀ ਹੁੰਦੀ ਹੈ, ਆਪਸ ਵਿਚ ਪਿਆਰ ਵਧਦਾ ਹੈ ਤੇ ਸਰਬ ਵਿਆਪਕ, ਹਰ ਘਟ ਵਿਚ ਨਜ਼ਰੀਂ ਆਉਣ ਲਗ ਪੈਂਦਾ ਹੈ ।

ਸਤਿਸੰਗ ਦੇ ਪ੍ਰਤਾਪ ਨਾਲ ਮਾਇਆ ਦਾ ਰੰਗ ਲਹਿ ਜਾਂਦਾ ਹੈ :



Sri Satguru Jagjit Singh Ji eLibrary NamdhariElibrary@gmail.com

ਜਿਸਹਿ ਪਰਾਪਤਿ ਸਾਧ ਸੰਗੁ ॥
ਤਿਸੁ ਜਨ ਲਾਗਾ ਪਾਰਬ੍ਰਹਮ ਰੰਗੁ ॥
ਤੇ ਬੰਧਨ ਤੇ ਭਏ ਮੁਕਤਿ ॥ (ਗਉੜੀ ਮ: ੫)
ਅਤੇ ਸਾਧ ਸੰਗ ਮਲੁ ਲਾਥੀ ॥
ਪਾਰਬ੍ਰਹਮ ਭਇਓ ਸਾਥੀ ॥

ਮੇਰੇ ਦੋ ਜਹਾਨ ਦੇ ਰਖਿਅਕ ਸਤਿਗੁਰੂ ਸੰਸਾਰ ਦੇ ਸਾਰੇ ਹੀ ਕਰਮਾਂ ਦਾ ਜ਼ਿਕਰ ਕਰਦੇ ਹੋਏ ਸਤਿਸੰਗ ਨੂੰ ਸਿਰ ਕਰਮ ਦਸਿਆ ਹੈ ਤੇ ਫੁਰਮਾਇਆ ਹੈ ਕਿ :

ਗੁਣ ਗਾਵਤ ਮਨੁ ਹਰਿਆ ਹੋਵੈ ॥
ਕਥਾ ਸੁਣਤ ਮਲੁ ਸਗਲੀ ਖੋਵੈ ॥

ਸਤਿਸੰਗ ਦਾ ਹੀ ਇਕ ਹਿੱਸਾ 'ਕੀਰਤਨ ਸਰਵਨ ਦਾ ਹੈ, ਕੀਰਤਨ ਕਰਨ ਤੇ ਸੁਣਨ ਦੇ ਨਾਲ ਮਨ ਇਕਾਗਰ ਹੁੰਦਾ ਹੈ, ਵਾਹਿਗੁਰੂ ਦੇ ਚਰਨਾਂ ਨਾਲ ਪ੍ਰੀਤੀ ਉਪਜਦੀ ਤੇ ਲਿਵ ਦੀ ਤਾਰ ਜੁੜਦੀ ਹੈ। ਮੇਰੇ ਸ਼ਹਿਨਸ਼ਾਹ ਫੁਰਮਾਉਂਦੇ ਹਨ :

ਹਰਿ ਕੀਰਤਨੁ ਸੁਣੈ ਹਰਿ ਕੀਰਤਨੁ ਗਾਵੈ ॥
ਤਿਸੁ ਜਨ ਦੂਖੁ ਨਿਕਟਿ ਨਹੀਂ ਆਵੈ ॥

ਸਾਰੇ ਯੋਗਾਚਾਰਯ ਦਾ ਸਿਧਾਂਤ ਹੈ ਕਿ ਸਾਰੀਆਂ ਯੋਗ ਕਿਰਿਆਂ ਕਰਨ ਦੇ ਮਗਰੋਂ ਵੀ ਜਦ ਤਕ ਯੋਗੀ ਦੇ ਹਿਰਦੇ ਵਿਚ ਵਾਹਿਗੁਰੂ ਸਬੰਧੀ ਪ੍ਰੇਮ ਉਤਪਨ ਨਾ ਹੋਵੇ ਤਦ ਤਕ ਵਾਹਿਗੁਰੂ ਦੀ ਪ੍ਰਾਪਤੀ ਨਹੀਂ ਹੋ ਸਕਦੀ, ਪ੍ਰੇਮ ਤੋਂ ਬਿਨਾਂ ਪ੍ਰਮਾਤਮਾ ਦੇ ਮਿਲਣ ਦੀਆਂ ਸਾਰੀਆਂ ਅਕਾਖਿਆਵਾਂ ਤੇ ਯੋਗ ਦੀਆਂ ਸਾਰੀਆਂ ਪ੍ਰਕ੍ਰਿਆਵਾਂ ਅਤੇ ਉਨ੍ਹਾਂ ਦੀਆਂ ਅੱਡ ਅੱਡ ਤਰ੍ਹਾਂ ਦੀਆਂ ਵਿਧੀਆਂ ਵਿਅਰਥ ਅਤੇ ਨਿਸਫਲ ਹਨ। ਸ੍ਰੀ ਗੁਰੂ ਜੀ ਨੇ ਤਾਂ ਬੜੇ ਖੁਲ੍ਹੇ ਵਾਕਾਂ ਵਿਚ ਕਿਹਾ ਹੈ :

ਸਾਚੁ ਕਹੋਂ ਸੁਣ ਲੇਹੋ ਸਭੈ
ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਇਓ ॥

ਜੇ ਕਦੀ ਯੋਗ ਦੀਆਂ ਕ੍ਰਿਆਵਾਂ ਕਰਕੇ ਵੀ ਪ੍ਰੇਮ ਦੇ ਨਾਲ ਹੀ ਵਾਹਿਗੁਰੂ ਦੀ ਪ੍ਰਾਪਤੀ ਹੋਣੀ ਹੈ, ਤਾਂ ਗੁਰੂ-ਗਿਆਨ ਦੀ ਸ਼ਰਨ ਲੈਣਾ ਹੀ ਸਰਵਥਾ ਗੁਣਕਾਰੀ ਤੇ ਸੁਖਦਾਈ ਹੈ। ਵਾਧੂ ਝੰਮੇਲਿਆ ਵਿਚ ਪੈਣ ਦੀ ਕੀ ਲੋੜ ਹੈ।

ਮੇਰੇ ਗੁਰੂ ਦੇ ਸਿਖ ਦੀ ਸ਼ਾਨ ਨਿਰਾਲੀ ਹੈ, ਇਹ ਸਰੀਰ ਨੂੰ ਇਕ ਅਜਿਹਾ



Sri Satguru Jagjit Singh Ji eLibrary NamdhariElibrary@gmail.com

ਘੋੜਾ ਸਮਝਦਾ ਹੈ ਜਿਸ ਤੇ ਸਵਾਰ ਹੋ ਕੇ ਸੰਸਾਰ ਯਾਤਰਾ ਸਮਾਪਤ ਕਰਨੀ ਹੈ ਜੇ ਘੋੜਾ ਦੁਬਲਾ ਪਤਲਾ ਜਾਂ ਰੋਗੀ ਹੋਵੇਗਾ, ਤਦ ਯਾਤਰਾ ਕਸ਼ਟਾਂ ਨਾਲ ਹੋਵੇਗੀ ਜੇ ਘੋੜਾ ਅਰੋਗ ਤੇ ਸਰੀਰ ਕਰਕੇ ਤਕੜਾ ਹੋਵੇਗਾ ਤਦ ਯਾਤਰਾ ਸੁਖੈਨਤਾ ਨਾਲ ਮੁਕੇਗੀ, ਇਸ ਖਿਆਲ ਨੂੰ ਲੈ ਕੇ ਗੁਰੂ ਕਾ ਇਸ ਸਰੀਰ ਦੀ ਪਾਲਨਾ ਕਰਦਾ ਹੈ, ਪਰ ਘੋੜੇ ਦੀ ਪਾਲਨਾ ਹੀ ਆਪਣਾ ਮੰਤਵ ਨਹੀਂ ਬਣਾ ਲੈਂਦਾ ।

ਸਿਖ ਸਰੀਰ ਨੂੰ ਨਾਸ਼ਵੰਤ ਜਾਣਦਾ ਹੈ, ਇਸ ਕਰਕੇ ਸਮਝਦਾ ਹੈ ਕਿ ਇਸ ਪਾਸੋਂ ਜਿੰਨਾ ਚੰਗੇ ਤੋਂ ਚੰਗਾ ਤੇ ਵਧੀਕ ਤੋਂ ਵਧੀਕ ਕੰਮ ਲੈ ਲਿਆ ਜਾਏ, ਉੱਨਾ ਹੀ ਲਾਹਾ ਹੈ । ਇਸ ਕਰਕੇ ਗੁਰੂ ਦਾ ਸਿੱਖ ਕਦੇ ਬੇਕਾਰ ਨਹੀਂ ਰਹਿੰਦਾ, ਹੱਥ ਉਹਦੇ ਕਾਰ ਤੇ ਉਪਕਾਰ ਵਲ ਲਗੇ ਰਹਿੰਦੇ ਹਨ ਤੇ ਜੀਭਾ ਵਾਹਿਗੁਰੂ ਦੇ ਸਿਮਰਨ ਵਿਚ ।

ਪੰਜਾਬ ਵਿਚ ਮੈਨੂੰ ਕਈ ਅਜੇਹੇ ਡੇਰੇ ਮੇਰੇ ਵੇਖਣ ਵਿਚ ਆਏ ਜਿਨ੍ਹਾਂ ਦੀ ਆਮਦਨ ਹਜ਼ਾਰਾਂ ਰੁਪਏ ਵਾਰਸ਼ਕ ਸੀ, ਪਰ ਉਨ੍ਹਾਂ ਦੇ ਮਹੰਤ ਆਪਣੀ ਹੱਥੀਂ ਰੱਸੀਆਂ ਵੱਟ ਕੇ ਉਦਰ ਪੂਰਨਾ ਕਰਦੇ ਸਨ ।

ਰਾਤ ਦੇ ਪਿਛਲੇ ਪਹਿਰ ਦੀ ਨੀਂਦਰ ਗੁਰੂ ਦੇ ਸਿੱਖ ਆਪਣੇ ਵਾਸਤੇ ਹਰਾਮ ਸਮਝਦੇ ਹਨ, ਅੰਮ੍ਰਿਤ ਵੇਲੇ ਜਦ ਕਿ ਦੁਨੀਆਂ ਸੁੱਤੀ ਘੁਰਾੜੇ ਮਾਰਦੀ ਹੁੰਦੀ ਹੈ; ਗੁਰੂ ਦਾ ਸਿੱਖ ਜਾਗਦਾ ਹੈ, ਸੌਚ, ਦਾਤਨ ਤੇ ਇਸ਼ਨਾਨ ਕਰਕੇ 'ਗ੍ਰਹ' ਨੂੰ 'ਬਨ ਸਮਸਰ' ਕਰਕੇ ਵਾਹਿਗੁਰੂ ਦੀ ਪ੍ਰੀਤ-ਤਾਰ ਵਿਚ ਆਪਣੇ ਆਪ ਨੂੰ ਪਰੋ ਲੈਂਦਾ ਹੈ, ਦਿਨ ਚੜ੍ਹਦਾ ਹੈ, ਸੰਸਾਰ ਦੇ ਕਾਰ ਵਿਹਾਰ ਸ਼ੁਰੂ ਹੁੰਦੇ ਹਨ, ਇਹ ਹੱਲ ਦੀ ਹੱਥੀ ਫੜ ਕੇ ਟੁਰਦਾ ਮਖ ਤੋਂ ਪੜ੍ਹਦਾ ਦਿਸਦਾ ਹੈ :

ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ ॥
ਤਿਸ ਠਾਕੁਰ ਕਉ ਰਖੁ ਮਨ ਮਾਹਿ ॥

ਸਿੱਖ ਹੱਟੀ ਤੇ ਬੈਠਦਾ ਹੈ, ਤੱਕੜੀ ਹੱਥ ਵਿਚ ਹੈ, ਇਕ ਪਲੜੇ ਵਿਚ ਵਸਤ ਹੈ ਦੂਜੇ ਤੇ ਵੱਟੇ ਹਨ, ਇਕ...ਦੋ...ਅੱਠ...ਦਸ...ਬਾਰਾਂ, ਤੇਰਾਂ, ਤੇਰਾਂ, ਤੇਰਾ ਤੇਰਾ, ਮੈਂ ਤੇਰਾ, ਕਹਿੰਦਾ ਕਿਸੇ ਰੰਗ ਵਿਚ ਆਪਣਾ ਆਪਾ ਵਿਸਾਰ ਦੇਂਦਾ ਹੈ ।

ਸਿੱਖ ਨੌਕਰ ਹੈ, ਸਰੀਰ ਨਾਲ ਮਾਲਕ ਦੀ ਚਾਕਰੀ ਕਰ ਰਿਹਾ ਹੈ ਤੇ ਦਿਲ ਾਲ ਨਵਾਹਿਗੁਰੂ ਨਾਲ ਜੁੜ ਰਿਹਾ ਹੈ ।



Sri Satguru Jagjit Singh Ji eLibrary NamdhariElibrary@gmail.com

ਮੇਰੇ ਗੁਰੂ ਦੇ ਸਿੱਖ ਦੀ ਸ਼ਾਨ ਨਿਰਾਲੀ ਹੈ, ਇਸ ਸਰੀਰ ਨੂੰ ਰਥ ਜਾਣਦਾ ਹੈ ਤੇ ਆਤਮਾ ਨੂੰ ਰਥਵਾਹਨ ਸਮਝਦਾ ਹੈ, ਰਥ ਦੀ ਉਨੀ ਹੀ ਰੇਖ ਵੇਖ ਕਰਦਾ ਹੈ, ਜਿਸ ਨਾਲ ਰਥ ਬਣਿਆ ਰਹੇ, ਇਹ ਕੰਮ ਦੇਂਦਾ ਰਹੇ ਤੇ ਇਸ ਸੰਸਾਰ ਯਾਤਰਾ ਨੂੰ ਚੰਗੀ ਤਰ੍ਹਾਂ ਸਫ਼ਲ ਕਰ ਸਕੇ।

ਮੇਰੇ ਗੁਰੂ ਦਾ ਸਿੱਖ ਇਸਤਰੀ, ਧੀਆਂ ਪੁਤਾਂ ਵਿਚ ਬੈਠਾ ਵਿਰਕਤ ਹੈ। ਕਾਰ ਵਿਉਹਾਰ ਕਰਦਾ ਤਿਆਗੀ ਹੈ। ਹੱਥ ਵਿਚ ਤਲਵਾਰ ਫੜੀ ਹੈ, ਜਾਬਰਾਂ ਤੇ ਜ਼ਾਲਮਾਂ ਦੇ ਹੱਥੋਂ ਅਨਾਥਾ ਤੇ ਨਿਆਸਰਿਆਂ ਦੀ ਰਖਿਆ ਕਰਦਾ ਖ਼ੂਨ ਦੀ ਨਦੀ ਵਗਾਂਦਾ ਹੋਇਆ ਵੀ ਅਹਿੰਸਕ ਹੈ, ਤਲਵਾਰ ਚਲਾ ਰਿਹਾ ਹੈ, ਬ੍ਰਿਤੀ ਵਾਹਿਗੁਰੂ ਵਿਚ ਜੁੜੀ ਹੈ, ਸਿਰ ਕੱਟ ਗਿਆ ਹੈ, ਸਿਰ ਤਲੀ ਤੇ ਰੱਖ ਤੇਗ ਚਲਾ ਰਿਹਾ ਹੈ, ਪਰ ਸਮਾਧੀ ਅਖੰਡਾਕਾਰ ਹੈ। ਇਹਦੀ ਤਲਵਾਰ ਨੂੰ ਤਲਵਾਰ ਕਹਿਣਾ ਭੁੱਲ ਹੈ, ਅਨਿਆਏ ਕਰਨ ਵਾਲਿਆਂ ਦੇ ਵਾਰ ਰੋਕਣ ਵਾਸਤੇ ਇਹ ਤਾਂ ਢਾਲ ਹੈ, ਇਸ ਕਰਕੇ ਇਹਦੀ ਤਲਵਾਰ ਦੀ ਚਮਕ ਵਿਚ ਪਿਆਰ ਲਿਸ਼ਕਾਂ ਮਾਰਦਾ ਹੈ ਤੇ ਖ਼ੂਨ ਨਾਲ ਲਿਬੜੀ ਵਿਚੋਂ ਹਮਦਰਦੀ ਦੀ ਆਭਾ ਡਲ੍ਹਕਦੀ ਹੈ।

ਮੇਰੇ ਗੁਰੂ ਦਾ ਸਿੱਖ ਧਰਮ ਬੀਰ ਹੈ, ਕਿਉਂਕਿ ਧਰਮ ਨਹੀਂ ਹਾਰਦਾ ਤੇ ਧਰਮ ਦੀ ਹਾਨੀ ਨਹੀਂ ਸਹਾਰਦਾ। ਕਰਮ ਬੀਰ ਹੈ, ਕਿਉਂਕਿ ਇਹਦਾ ਜੀਵਨ ਧਰਮ ਉਪਕਾਰ ਹੈ, ਜਿਨ੍ਹਾਂ ਹੀ ਕੋਈ ਸਿੱਖ 'ਆਤਮ ਗਿਆਨ ਵਿਚ ਉੱਚਾ ਹੈ ਉੱਨਾ ਹੀ ਉਹ ਉਪਕਾਰ ਵਿਚ ਉੱਚਾ ਹੈ।

ਮੇਰੇ ਗੁਰੂ ਦਾ ਸਿੱਖ ਸ਼ਹੀਦ ਹੈ, ਕਿਉਂਕਿ ਉਹ ਖਾਂਦਾ ਹੈ ਦੂਜਿਆਂ ਲਈ; ਪਹਿਰਦਾ ਹੈ, ਦੂਜਿਆਂ ਲਈ। ਜੀਉਂਦਾ ਹੈ ਦੂਜਿਆਂ ਲਈ ਤੇ ਜੇ ਮਰਦਾ ਹੈ ਤਾਂ ਵੀ ਦੂਜਿਆਂ ਲਈ। ਇਸ ਨੇ ਤਾਂ ਪ੍ਰੀਤਮ ਦੀ ਗਲੀ ਵਿਚ ਕਦਮ ਰਖਦਿਆਂ ਹੀ ਆਪਣਾ ਸੀਸ ਗੁਰੂ ਦੀ ਭੇਟ ਕਰ ਦਿਤਾ ਹੈ, ਕੋਈ ਚੀਜ਼ ਅਜਿਹੀ ਨਹੀਂ ਰਹਿਣ ਦਿਤੀ ਜਿਸ ਨੂੰ ਮੇਰੀ ਕਹਿ ਸਕੇ, ਇਹ ਤਾਂ ਹਰ ਚੀਜ਼ ਨੂੰ ਗੁਰੂ ਦੀ ਇਮਾਨਤ ਸਮਝ ਕੇ ਹਰ ਵੇਲੇ ਗੁਰੂ ਦੇ ਹੁਕਮ ਵਿਚ ਵਰਤਦਾ ਹੋਇਆ ਕਹਿੰਦਾ ਹੈ:

ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ ॥
ਤੇਰਾ ਤੁਝ ਕਉ ਸਉਪਦੇ ਕਿਆ ਲਾਗੈ ਮੇਰਾ ॥

ਮੇਰੇ ਗੁਰੂ ਦੇ ਆਤਮਵੇਤਾ ਸਿੱਖ ਦਾ ਕਰਤਵਯ ਇਹ ਹੈ:

ਬ੍ਰਹਮ ਗਿਆਨੀ ਪਰਉਪਕਾਰ ਉਮਾਹਾ ॥



Sri Satguru Jagjit Singh Ji eLibrary NamdhariElibrary@gmail.com

ਉਸ ਯੋਗ ਦੇ ਸਾਧਨ, ਜਿਹਨਾਂ ਦੀ ਵਰਤੋਂ ਕਰਨ ਵਿਚ ਕਦਮ ਕਦਮ ਤੇ ਬੀਮਾਰੀਆਂ ਦਾ ਭੈ ਪੱਲਾ ਫੜੀ ਰਖਦਾ ਹੈ, ਵਲ ਮੂੰਹ ਕਰਨ ਦੀ ਲੋੜ ਹੀ ਕੀ ਹੋਈ, ਫਿਰ ਇਸ ਸਮੇਂ ਵਿਚ ਜਦ ਕਿ ਮਨੁੱਖੀ ਸਰੀਰਾਂ ਵਿਚ ਨਾ ਪਹਿਲੇ ਵਰਗੀ ਕ੍ਰਾਂਤੀ ਰਹੀ ਹੈ, ਨਾ ਬਲ, ਇਹੋ ਜਿਹੀਆਂ ਕ੍ਰਿਆਵਾਂ ਕੌਣ ਕਰੇਗਾ ? ਕੋਈ ਕਹੇ ਵੀ ਕਿਉਂ ? ਜੇ ਸਰੀਰ ਨੂੰ ਅਨੇਕਾਂ ਤਰ੍ਹਾਂ ਦੇ ਕਸ਼ਟਾਂ ਵਿਚ ਦੀ ਕੱਢ ਕੇ ਤੇ ਇਕ ਬੜਾ ਲੰਮਾ ਸਫ਼ਰ ਕਰਨ ਮਗਰੋਂ ਵੀ ਪ੍ਰੇਮ-ਮਾਰਗ ਦੀ ਸ਼ਰਨ ਲੈਣੀ ਹੈ, ਤਦ ਪਹਿਲਾਂ ਹੀ ਗੁਰਸਿੱਖੀ ਧਾਰਨ ਕਿਉਂ ਨਾ ਕੀਤੀ ਜਾਏ। ਜਿਥੇ ਪ੍ਰੇਮ ਦਾ ਮਾਰਗ ਹੈ :

ਜਪ ਤਪ ਸੰਜਮ ਹਰਖ ਸੁਖ ਮਾਨ ਮਹਤ ਅਰੁ ਗਰਬ ॥
ਮੂਸਨ ਨਿਮਖਕ ਪ੍ਰੇਮ ਪਰਿ ਵਾਰਿ ਵਾਰਿ ਦੇਉ ਸਰਬ ॥

ਯੋਗ ਮਨੁੱਖ ਨੂੰ ਫ਼ਰਜ਼ ਤੇ ਲੋਕਾਂ ਦੇ ਸਾਹਮਣੇ ਉਤਰ ਦਾਤਾ ਹੋਣ ਤੋਂ ਛੁਡਾ ਦੇਂਦਾ ਹੈ, ਤੇ ਇਸ ਦੇ ਸਾਧਨ ਕਰਨ ਵਾਲਾ ਆਪਣੇ ਸਮਾਜ ਤੋਂ ਅੱਡ ਹੋ ਬੈਠਦਾ ਹੈ, ਘਰ ਬਾਹਰ ਛੱਡ ਦੇਂਦਾ ਹੈ।

ਗੁਰ-ਮਾਰਗ ਤੇ ਚਲਣ ਨਾਲ ਗ੍ਰਿਹਸਤ ਦਾ ਸਬੰਧ ਬਣਿਆ ਰਹੇਗਾ, ਸਮਾਜ ਦੀ ਜਥੇਬੰਦੀ ਵਿਚ ਰਹੋਗੇ ਕਰਤੱਵ ਦੀ ਪਾਲਣਾ ਹੁੰਦੀ ਰਹੇਗੀ ਤੇ ਆਦਮੀ ਆਪਣੇ ਆਪ ਨੂੰ ਉਤਰ ਦਾਤਾ ਸਮਝ ਕੇ ਨਿਯਮ ਪਾਲਣ ਕਰਦਾ ਰਹੇਗਾ।

ਯੋਗ ਦੇ ਸਾਧਨ ਕਰਨ ਲਗਿਆਂ ਸਰੀਰ ਦਾ ਬਲ ਤੇ ਬੁਧੀ-ਮਤਾ, ਦੇਸ਼ ਤੇ ਕੌਮ ਦੇ ਭਲੇ ਲਈ ਨਹੀਂ ਵਰਤੀ ਜਾਵੇਗੀ, ਪਰ ਗੁਰੂ ਦਾ ਸਿੱਖ ਆਪਣਾ ਤੇ ਸੰਸਾਰ ਦਾ ਭਲਾ ਕਰ ਕੇ ਇਸ ਸਰੀਰ ਦੀ ਸਫ਼ਲਤਾ ਪ੍ਰਾਪਤ ਕਰ ਲਏਗਾ।

ਸ੍ਰੀ ਗੁਰੂ ਜੀ ਨੇ ਸਿੱਖੀ ਦੀ ਸਾਰੀ ਰਹੁ-ਰੀਤ ਤੇ ਪ੍ਰਮਾਰਥ ਸਬੰਧੀ ਸਾਰੀ ਸਿਖਿਆ ਇਕ ਤੁਕ ਵਿਚ ਦਸ ਦਿੱਤੀ ਹੈ :

ਗੁਰਮੁਖਿ ਨਾਮੁ ਦਾਨੁ ਇਸਨਾਨੁ ॥

ਜਿਸ ਮਨੁੱਖ ਨੇ ਗੁਰੂ ਨੂੰ ਆਪਣਾ ਮੁਖ ਬਣਾਇਆ ਹੈ, ਗੁਰੂ ਦੀ ਦਸੀ ਕਰਨੀ ਹੀ ਆਪਣਾ ਕਰਤੱਵ ਸਮਝ ਲਿਆ ਹੈ, ਉਸ ਨੂੰ ਤਿੰਨ ਗੱਲਾਂ ਕਦੇ ਨਹੀਂ ਭੁਲਣੀਆਂ ਚਾਹੀਦੀਆਂ :

'ਨਾਮ' 'ਦਾਨ' ਤੇ 'ਇਸ਼ਨਾਨ'



Sri Satguru Jagjit Singh Ji eLibrary NamdhariElibrary@gmail.com

ਗੁਰਸਿੱਖਾਂ ਦੇ ਕਰਨ ਦਾ ਪਹਿਲਾ ਕੰਮ ਹੈ ਇਸ਼ਨਾਨ :

ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ ਮਨ ਤਨ ਭਏ ਅਰੋਗਾ ॥

ਇਸ਼ਨਾਨ ਤਿੰਨ ਤਰ੍ਹਾਂ ਦਾ ਹੈ। ਪਹਿਲਾ ਸਰੀਰਕ, ਦੂਜਾ ਮਨ ਦਾ ਤੇ ਤੀਜਾ ਆਤਮਕ।

## ਸਰੀਰਕ

ਗੁਰਸਿੱਖ ਅੰਮ੍ਰਿਤ ਵੇਲੇ ਉਠੇ, ਸੁਚੇਤ ਹੋ ਇਸ਼ਨਾਨ ਕਰੇ। ਇਸ਼ਨਾਨ ਲਈ ਤਲਾ ਨਾਲੋਂ ਖੂਹ ਦਾ, ਤੇ ਖੂਹ ਨਾਲੋਂ ਦਰਿਆ ਦਾ ਪਾਣੀ ਚੰਗਾ ਹੁੰਦਾ ਹੈ, ਆਯੂ ਤੇ ਸਰੀਰਕ ਹਾਲਤ ਵੇਖ ਕੇ ਠੰਢੇ, ਤਾਜ਼ਾ ਜਾਂ ਗਰਮ ਜਲ ਨਾਲ ਇਸ਼ਨਾਨ ਕਰੋ, ਇਸ਼ਨਾਨ ਕਰਨ ਨਾਲ ਆਲਸ ਦੂਰ ਹੁੰਦਾ ਹੈ, ਸਰੀਰ ਅਰੋਗ ਰਹੇਗਾ ਤੇ ਮਨ ਤੇ ਸ਼ਾਂਤੀ ਦਾ ਪ੍ਰਭਾਵ ਪਏਗਾ। ਸਰੀਰ ਵਾਂਗ ਬਸਤਰ ਵੀ ਸਵੱਛ ਰਖੋ। ਗਰਮੀ, ਸਰਦੀ ਦੇ ਮੌਸਮ ਦੇ ਲਿਹਾਜ਼ ਨਾਲ ਬਸਤਰ ਧਾਰਨ ਕਰੋ, ਸਰੀਰ ਨੂੰ ਗਰਮੀ ਸਰਦੀ ਤੋਂ ਬਚਾਵੋ ਕਿਸੇ ਪ੍ਰਕਾਰ ਦਾ ਹਠ ਨਹੀਂ ਕਰਨਾ।

## ਮਨ

ਮਨ ਦੀ ਮੈਲ ਬੁਰੀਆਂ ਵਾਸ਼ਨਾਂ ਤੇ ਮੰਦੇ ਵਿਕਾਰ ਹਨ, ਸੋ ਜਿਥੋਂ ਤਕ ਹੋ ਸਕੇ ਪਰ ਨਿੰਦਾ ਦਾ ਤਿਆਗ ਕਰੇ, ਕਿਸੇ ਦਾ ਬੁਰਾ ਨਾ ਚਿਤਵੋ। ਮਨ ਰੂਪੀ ਪਸ਼ੂ ਪਰ-ਧਨ ਤੇ ਪਰ-ਇਸਤਰੀ ਰੂਪੀ ਹਰਿਆਵਲ ਨੂੰ ਵੇਖ ਉਹਦੇ ਮਗਰ ਲਗ ਤੁਰਦਾ ਹੈ, ਵੈਰਾਗ ਦੀ ਲਕੜ ਇਹਦੇ ਗਲੇ ਵਿਚ ਬੰਨ੍ਹ ਦੇਈਦੀ ਹੈ। ਮਨ ਦੀਆਂ ਬ੍ਰਿਤੀਆਂ ਖਿੰਡੀਆਂ ਰਹਿੰਦੀਆਂ ਹਨ, ਉਹਨਾਂ ਨੂੰ ਇਕਾਗਰ ਕਰਨਾ ਮਨ ਦਾ ਇਸ਼ਨਾਨ ਹੈ।

## ਆਤਮ ਇਸ਼ਨਾਨ

ਗੁਰੂ ਜੀ ਨੇ ਫੁਰਮਾਇਆ ਹੈ ਕਿ :

ਨਾਨਕ ਮੇਰੁ ਸਰੀਰ ਕਾ ਇਕ ਰਥੁ ਇਕ ਰਥਵਾਹੁ ॥

ਜਿਸ ਤਰ੍ਹਾਂ ਇਕ ਘੋੜਾ ਹੈ ਤੇ ਇਕ ਘੋੜਸਵਾਰ, ਘੋੜਾ ਹੋਰ ਹੈ ਤੇ ਸਵਾਰ ਹੋਰ, ਘੋੜਾ ਤੇ ਸਵਾਰ ਇਕ ਨਹੀਂ, ਦੋ ਵਖੋ ਵਖ ਜੀਅ ਹਨ, ਇਸੇ ਤਰ੍ਹਾਂ ਸਰੀਰ ਰਥ ਹੈ ਤੇ ਆਤਮਾ ਇਹਦਾ ਰਥਵਾਹਨ ਹੈ।

ਆਤਮਾ ਨੂੰ ਇਸ ਗੱਲ ਦੀ ਦ੍ਰਿੜ੍ਹਤਾ ਹੋਣੀ ਚਾਹੀਦੀ ਹੈ, ਕਿ ਮੈਂ ਸਰੀਰ ਤੋਂ ਅੱਡ ਚੀਜ਼ ਹਾਂ, ਮੈਂ ਬੁਧ ਨਹੀਂ, ਮੈਂ ਚਿੱਤ ਨਹੀਂ, ਮੈਂ ਮਨ ਨਹੀਂ, ਇਹਨਾਂ



Sri Satguru Jagjit Singh Ji eLibrary NamdhariElibrary@gmail.com

ਸਾਰਿਆਂ ਤੋਂ ਵੱਖਰਾ ਹਾਂ, ਸਾਖੀ ਰੂਪ ਹਾਂ। ਮੈਂ ਇਹਨਾਂ ਸਾਰਿਆਂ ਨੂੰ ਸਤਯ ਦੇਣ ਵਾਲਾ ਹਾਂ, ਮੈਂ ਤਾਂ ਜੋਤੀ ਸਰੂਪ ਹਾਂ, ਰਾਮ ਦੀ ਅੰਸ਼ ਹਾਂ। ਇੰਜ ਆਪਣੇ ਆਪ ਨੂੰ ਦਵੈਤ ਭਾਵ ਵਿਚੋਂ ਕਢ ਕੇ ਤੇ ਮਾਇਆ ਤੋਂ ਅਲੋਪ ਹੋਣਾ ਆਤਮਿਕ ਇਸ਼ਨਾਨ ਹੈ।

**ਦਾਨ**

ਦਾਨ ਵੀ ਤਿੰਨ ਤਰ੍ਹਾਂ ਦਾ ਹੈ, ਸਰੀਰ, ਮਨ ਤੇ ਆਤਮਾ ਕਰਕੇ।

**ਸਰੀਰ**

ਸਤਿਸੰਗ ਵਿਚ ਜਾ ਕੇ ਜਾਂ ਰਾਹ ਜਾਂਦੇ ਮੁਸਾਫ਼ਰਾ ਤੇ ਪਿਆਸਿਆਂ ਨੂੰ ਜਲ ਪਿਲਾਉਣਾ, ਪ੍ਰਸ਼ਾਦ ਛਕਾਣਾ, ਪਖਾ ਕਰਨਾ, ਝਾੜੂ ਦੇਣਾ, ਰੋਗੀਆਂ, ਬ੍ਰਿਧਾਂ, ਯਤੀਮਾਂ, ਅਨਾਥਾਂ, ਵਿਧਵਾ ਇਸਤਰੀਆਂ ਦੀ ਸਾਰ ਲੈਣੀ, ਕਪੜਾ ਰੋਟੀ ਆਦਿਕ ਦੇਣਾ। ਸਰੀਰ ਦਾ ਦਾਨ ਹੈ।

**ਮਨ**

ਦਾ ਦਾਨ ਜੀਵ ਮਾਤਰ ਦਾ ਭਲਾ ਚਿਤਵਨਾ ਬੁਰੇ ਨਾਲ ਵੀ ਭਲਿਆਈ ਕਰਨੀ, ਕੁਰਾਹੀਆਂ, ਕੁਟਲਾਂ, ਹੰਸਿਅ ਿਆਂ ਨੂੰ ਵੇਖ ਕੇ ਉਹਨਾਂ ਦੀ ਭਲਾਈ ਲਈ ਅਰਦਾਸ ਕਰਨੀ। ਸਾਰਿਆਂ ਦਾਨਾਂ ਨਾਲੋਂ ਵਡਾ ਦਾਨ ਵਿਦਿਆ ਤੇ ਉਸ ਤੋਂ ਵੀ ਵਡਾ ਦਾਨ ਆਤਮ ਵਿਦਿਆ ਵਿਚ ਲਗਾ ਦੇਣਾ ਹੈ, ਅੰਨ ਕਪੜਾ ਆਦਿਕ ਦਾਨ ਖੁਟ ਜਾਂਦੇ ਹਨ, ਪਰ ਆਤਮ ਵਿਦਿਆ ਦਾ ਦਾਨ ਨਿਖੁਟ ਹੈ, ਇਹ ਮੁਕਤ ਪਦ ਦਾ ਦਾਤਾ ਹੈ, ਇਸ ਕਰ ਕੇ ਸਭ ਦਾਨਾਂ ਤੋਂ ਵਿਸ਼ੇਸ਼ ਹੈ, ਇਹਦੇ ਨਾਲ ਦਾ ਹੋਰ ਕੋਈ ਦਾਨ ਹੈ ਹੀ ਨਹੀਂ।

**ਆਤਮ ਦਾਨ**

ਨਰਿਛਤ ਹੋ ਸੰਸਾਰ ਦੇ ਭਲੇ ਲਈ ਇਹ ਤਨ, ਧਨ, ਐਸ਼ਵਰਯ ਪ੍ਰਤਾਪ ਸਾਰੀਆਂ ਚੀਜ਼ਾਂ ਵਲੋਂ ਬੇਪ੍ਰਵਾਹ ਹੋ ਜਿਥੇ ਜਿਸ ਚੀਜ਼ ਦੇ ਦਿਤਿਆਂ ਕਿਸੇ ਦਾ ਭਾਰ ਹੌਲਾ ਹੋਵੇ, ਦੁਖ ਤੇ ਤਕਲੀਫ਼ ਘਟੇ, ਸੁਖ ਤੇ ਆਨੰਦ ਵਧੇ, ਉਥੇ ਉਸ ਚੀਜ਼ ਦਾ ਦੇ ਦੇਣਾ, ਇਨ੍ਹਾਂ ਚੀਜ਼ਾਂ ਦੇ ਦੇਣ ਲੱਗਿਆਂ ਹੰਗਤਾ ਤੇ ਮਮਤਾ ਦਿਲ ਵਿਚ ਨਾ ਲਿਆਉਣੀ।

ਤੇਰੋ ਕੀਆ ਤੁਝਹਿ ਕਿਆ ਅਰਪਉ ॥

ਦੇ ਭਾਵ ਹਿਰਦੇ ਵਿਚ ਰਖਣੇ। ਆਤਮ ਦਾਨ ਅਖਵਾਉਂਦਾ ਹੈ।



Sri Satguru Jagjit Singh Ji eLibrary NamdhariElibrary@gmail.com

**ਨਾਮ**

ਵਾਹਿਗੁਰੂ ਪਿਆਰ ਹੈ ਤੇ ਪਿਆਰ ਸਰੂਪ ਹੋ ਕੇ 'ਜਤ੍ਰ ਤਤ੍ਰ ਦਿਸਾ ਵਿਸਾ', ਵਿਚ ਅਨੁਰਾਗ ਹੋ ਕੇ ਫੈਲ ਰਿਹਾ ਹੈ ਉਸੇ ਦੀ ਪ੍ਰਾਪਤੀ ਵਿਚ ਸੁਖ ਅਨੰਦ ਤੇ ਕਲਿਆਣ ਹੈ, ਪਰ ਉਹ ਹੈ ਅਦ੍ਰਿਸ਼ਟ ਅਗਮ ਤੇ ਅਗੋਚਰ, ਉਹਦੀ ਪ੍ਰਾਪਤੀ ਕਿਵੇਂ ਹੋਵੇ ? ਹਿੰਦੂ ਸ਼ਾਸਤਰਕਾਰਾਂ ਨੇ ਉਸ ਦੀ ਪ੍ਰਾਪਤੀ ਦਾ ਢੰਗ 'ਯੋਗ' ਦਸਿਆ ਹੈ। ਗੁਰੂ ਜੀ ਉਹਦੀ ਪ੍ਰਾਪਤੀ ਦਾ ਇਕ ਮਾਤਰ ਸਾਧਨ 'ਨਾਮ-ਜਪ' ਦਸਦੇ ਹਨ। ਗੁਰੂ ਜੀ ਦਾ ਦਸਿਆ ਇਹ ਰਾਹ ਨਿਸ਼ਕਟੰਕ ਹੈ, ਨਿਡਰਤਾ ਦਾ ਹੈ, ਤੇ ਨਿਸ਼ਚਿੰਤਤਾ ਦਾ ਹੈ ਤੇ ਗਾਡੀ ਰਾਹ ਹੈ। ਇਸ ਮਾਰਗ ਤੇ ਤੁਰਨ ਵਾਲਾ ਨਿਰਸੰਦੇਹ 'ਧਯੇਯ' 'ਤਤ' ਵਸਤੂ ਦੀ ਪ੍ਰਾਪਤੀ ਕਰਦਾ ਹੈ।

ਨਾਮਾਂ ਵਿਚੋਂ ਸਿਧ ਨਾਮ 'ਵਾਹਿਗੁਰੂ' ਹੈ, ਇਹ ਤਾਰਕ ਮੰਤਰ ਹੈ, ਸਿਧ ਹੈ ਤੇ ਇਹਦੇ ਵਿਚ ਬੇਅੰਤ ਸ਼ਕਤੀ ਹੈ। ਨਾਮ ਜਪਣ ਦਾ ਢੰਗ ਇਹ ਹੈ ਕਿ ਉਠਦੇ ਬੈਠਦੇ, ਟੁਰਦੇ ਫਿਰਦੇ, ਖਾਂਦੇ ਪੀਂਦੇ ਜ਼ਬਾਨ ਨਾਲ ਵਾਹਿਗੁਰੂ ਸ਼ਬਦ ਦਾ ਉਚਾਰਣ ਹੁੰਦਾ ਰਹੇ। ਪਹਿਲਾਂ ਇਹਦੇ ਵਾਸਤੇ ਯਤਨ ਕਰਨਾ ਪਏਗਾ। ਪਰ ਫਿਰ ਇਹ ਜ਼ਬਾਨ ਤੇ ਸੁਭਾਵਿਕ ਹੋ ਜਾਵੇਗਾ ਅਰਥਾਤ ਆਪਣੇ ਆਪ ਇਸ ਨਾਮ ਦਾ ਰਟਨ ਹੋਣ ਲਗ ਪਏਗਾ। ਇਹ ਅਵਸਥਾ ਅਜਪਾ ਜਾਪ ਅਖਵਾਉਂਦੀ ਹੈ ਜਿਉਂ ਜਿਉਂ ਨਾਮ ਅਭਿਆਸ ਵਧਦਾ ਜਾਂਦਾ ਹੈ, ਤਿਉਂ ਤਿਉਂ ਬੁਧੀ ਆਤਮ ਵਿਸ਼ੈਣੀ ਹੋ ਜਾਂਦੀ ਹੈ, ਮਨ ਦੇ ਵਿਚ ਸਫਾਈ ਤੇ ਇਕਾਗਰਤਾ ਆਉਂਦੀ ਜਾਂਦੀ ਹੈ, ਤੇ ਅੰਤ ਨੂੰ ਨਾਮ ਨਾਮੀ ਤਕ ਪੁਚਾ ਦੇਂਦਾ ਹੈ।

ਜਿਸ ਤਰ੍ਹਾਂ ਸੋਮੇ ਦੇ ਪਾਣੀ ਵਿਚ ਲੱਗੀ ਨਾਲੀ ਦੇ ਨਾਲ ਜੁੜਿਆ ਚੁਬੱਚਾ ਆਪਣੇ ਅੰਦਰ ਸ਼ੁਧ, ਸਾਫ ਤੇ ਸੁਥਰਾ ਪਾਣੀ ਰਖਦਾ ਹੈ, ਤਿਵੇਂ ਹੀ ਵਾਹਿਗੁਰੂ ਨਾਲ ਜੁੜੇ ਮਨ ਦੇ ਵਿਚ ਉਹ ਸਾਰੀਆਂ ਸਿਧੀਆਂ ਤੇ ਸ਼ਕਤੀਆਂ ਸੁਤੇ ਹੀ ਆ ਜਾਂਦੀਆਂ ਹਨ ਜੇਹੜੀਆਂ ਕਿ 'ਵਾਹਿਗੁਰੂ' ਵਿਚ ਹਨ। ਨਾਮ ਜਪਣ ਵਾਲਾ ਮਨ ਤੋਂ ਈਸ਼ਵਰ ਨਾਲ ਤੇ ਤਨ ਤੋਂ ਸੰਸਾਰ ਵਿਚ ਰਹਿੰਦਾ ਹੈ ਤੇ ਈਸ਼ਵਰ ਨਾਲ ਜੋੜ ਹੋਣ ਤੋਂ ਸ਼ਕਤੀ ਸੰਪੰਨ ਹੁੰਦਾ ਹੈ।

ਜਿਸ ਵੇਲੇ ਨਾਮ ਸਿਮਰਨ ਲਈ ਬੈਠੋ, ਆਪਣੇ ਆਪ ਨੂੰ ਵਾਹਿਗੁਰੂ ਦੀ ਹਜ਼ੂਰੀ ਵਿਚ ਬੈਠਾ ਸਮਝੋ, ਵਾਹਿਗੁਰੂ ਦੇ ਪ੍ਰੇਮ ਵਿਚ ਦ੍ਰਵੀ ਭੂਤ ਹੋ ਕੇ ਇਕ ਵਾਹਿਗੁਰੂ ਦੇ ਅੰਦਰ ਧਾਰਾ ਵਾਹਕ ਰੂਪ ਨੂੰ ਪ੍ਰਾਪਤ ਹੋਈ ਨਾਮ ਜਪ ਵਿਚ



Sri Satguru Jagjit Singh Ji eLibrary NamdhariElibrary@gmail.com

ਬ੍ਰਿਤੀ ਨਾਲ ਲਗਾ ਦੇਵੋ, ਇਹ ਹੀ ਸਰੇਸ਼ਟ ਜਪ ਹੈ ।

ਨਾਮ ਜਪ ਹੀ ਇਕ ਅਜੇਹਾ ਮਾਰਗ ਹੈ ਜੋ ਜੀਵ ਮਾਤਰ ਲਈ ਸੁਖਕਾਰੀ ਹੈ, ਇਹਦੇ ਸਾਰੇ ਅਧਿਕਾਰੀ ਹਨ, ਇਹ ਰਾਜ ਪਥ ਤੇ ਗਾਡੀ ਰਾਹ ਹੈ, ਜਿਸ ਤੇ ਹਰ ਕੋਈ ਨਿਡਰ ਹੋ ਕੇ ਜਾ ਸਕਦਾ ਹੈ ।

'ਨਾਮ-ਜਪ' ਵਾਹਿਗੁਰੂ ਦੀ ਪ੍ਰਾਪਤੀ ਦਾ ਇਕ ਅਜਿਹਾ ਸੁਗਮ ਸਾਧਨ ਹੈ ਕਿ ਜਿਸ ਵਿਚ ਕੋਈ ਕਠਨਾਈ ਨਹੀਂ, ਕੋਈ ਖਰਚ ਹੀ ਨਹੀਂ, ਕੋਈ ਕਠੋਰ ਨਿਯਮ ਨਹੀਂ । ਨਿਯਮਾਂ ਦੀ ਕੋਈ ਕਰੜਾਈ ਨਹੀਂ, ਜਿਥੇ ਚਾਹੋ, ਜਿਸ ਵੇਲੇ ਚਾਹੋ ਜਪ ਕੀਤਾ ਜਾ ਸਕਦਾ ਹੈ । ਇਹ ਸਹਿਜ ਦਾ ਮਾਰਗ ਹੈ ।

ਆਉਂਦੇ ਜਾਂਦੇ, ਉਠਦੇ ਬੈਠਦੇ, ਕਰਦੇ ਧਰਦੇ, ਖਾਂਦੇ ਪੀਂਦੇ, ਸੌਂਦੇ ਜਾਗਦੇ ਅਤੇ ਟੁਰਦੇ ਫਿਰਦੇ ਜਪ ਕਰਨ ਵਿਚ ਕੋਈ ਰੁਕਾਵਟ ਨਹੀਂ ।

ਨਾਮ ਦਾ ਉਚਾਰਨ ਕਰਨ ਮਾਤਰ ਬੜਾ ਲਾਭਦਾਇਕ ਹੈ, ਪਰੰਤੂ ਜਿਸ ਵੇਲੇ ਨਾਮ ਜਪ ਹੋਵੇ ਉਸ ਵੇਲੇ ਵਾਹਿਗੁਰੂ ਦੇ ਗੁਣਾਂ ਦਾ ਧਿਆਨ ਹੋਵੇ, ਉਹਦੀ ਅਪਾਰ ਕਿਰਪਾ ਦਾ ਚਿਤ੍ਰਨ ਕਰਕੇ ਗਦ ਗਦ ਹੋ ਨਾਮ ਉਚਾਰਨ ਕਰਨਾ ਸਾਰਿਆਂ ਤੋਂ ਸਰੇਸ਼ਟ ਹੈ । ਇਸ ਵਾਸਤੇ ਪ੍ਰਮਾਰਥ ਦੀ ਸਿਧੀ ਲਈ 'ਨਾਮ-ਜਪਨ' ਤੋਂ ਬਿਨਾਂ ਕਿਸੇ ਵੀ ਹੋਰ ਸਾਧਨ ਦੀ ਸਲਾਹ ਨਹੀਂ ਦਿਤੀ ਜਾ ਸਕਦੀ ਹੈ ਅਤੇ ਨਾ ਹੀ ਕਿਸੇ ਆਦਮੀ ਨੂੰ ਹੋਰ ਸਾਧਨਾਂ ਵਿਚ ਲੱਗਣ ਦੀ ਭੁਲ ਕਰਨੀ ਚਾਹੀਦੀ ਹੈ । ਗੁਰੂ ਜੀ ਦਾ ਇਹ ਹੁਕਮ ਸਤਯ ਹੈ :

ਅਬ ਕਲੂ ਆਇਓ ਰੇ ਇਕੁ ਨਾਮੁ ਬੋਵਹੁ ॥
ਆਨ ਰੂਤਿ ਨਾਹੀ ਨਾਹੀ ਮਤੁ ਭਰਮ ਭੂਲਹੁ ਭੂਲਹੁ ॥

ਉਪਰ ਦਸਿਆ ਗਿਆ ਹੈ ਕਿ ਗੁਰੂ ਘਰ ਦੀ ਮਰਯਾਦਾ 'ਪ੍ਰਵਾਨ ਗ੍ਰਿਹਿਸਥ ਉਦਾਸ' ਦੀ ਹੈ ਇਹ ਹੀ ਮਰਯਾਦਾ ਸ੍ਰਿਸ਼ਟੀ ਨਿਯਮਾਂ ਅਨੁਕੂਲ ਹੈ । ਯੋਗੀ ਤੇ ਮੇਰੇ ਗੁਰੂ ਦੇ ਸਿੱਖ ਵਿਚ ਜੇਹੜਾ ਫਰਕ ਹੈ ਉਹਨੂੰ ਥੋੜੇ ਤੋਂ ਥੋੜੇ ਅੱਖਰਾਂ ਵਿਚ ਇਉਂ ਕਿਹਾ ਜਾ ਸਕਦਾ ਹੈ ਕਿ :

ਸੰਸਾਰ ਸਾਗਰ ਵਿਚੋਂ ਆਪਣੇ ਆਪ ਨੂੰ ਬਚਾ ਕੇ ਬਾਹਰ ਕੱਢਣਾ ਯੋਗੀ ਦੇ ਜੀਵਨ ਦਾ ਆਦਰਸ਼ ਹੁੰਦਾ ਹੈ । ਸੰਸਾਰ ਸਾਗਰ ਵਿਚ ਡੁਬਦਿਆਂ ਤੇ ਗੋਤੇ ਖਾਂਦਿਆਂ ਦੀ ਬਾਂਹ ਫੜ ਕੇ ਉਨ੍ਹਾਂ ਨੂੰ ਪਾਰ ਲਾਉਣਾ ਤੇ ਆਪ ਉਧਰਨਾ ਇਹ ਮੇਰੇ ਸਤਿਗੁਰ ਦੇ ਸਿੱਖ ਦੀ ਸ਼ਾਨ ਹੈ :



Sri Satguru Jagjit Singh Ji eLibrary NamdhariElibrary@gmail.com

ਤਿਨਕਾ ਖਾਧਾ ਪੈਧਾ ਮਾਇਆ ਸਭੁ ਪਵਿਤੁ ਹੈ ਜੋ ਨਾਮੁ ਹਰਿ ਰਾਤੇ ॥
ਤਿਨ ਕੇ ਘਰ ਮੰਦਰ ਮਹਲ ਸਰਾਈ ਸਭਿ ਪਵਿਤੁ ਹਹਿ
ਜਿਨੀ ਗੁਰਮੁਖਿ ਸੇਵਕ ਸਿਖ ਅਭਿਆਗਤ ਜਾਇ ਵਰਸਾਤੇ ॥
ਤਿਨ ਕੇ ਤੁਰੇ ਜੀਨ ਖਜੀਨ ਸਭਿ ਪਵਿਤੁ ਹਹਿ
ਜਿਨੀ ਗੁਰਮੁਖਿ ਸਿਖ ਸਾਧ ਸੰਤ ਚੜਿ ਜਾਤੇ ॥
ਤਿਨ ਕੇ ਕਰਮ ਧਰਮ ਕਾਰਜ ਸਭਿ ਪਵਿਤੁ ਹਹਿ
ਜੋ ਬੋਲਹਿ ਹਰਿ ਹਰਿ ਰਾਮਨਾਮੁ ਹਰਿ ਸਾਤੇ ॥
ਜਿਨ ਕੈ ਪੋਤੈ ਪੁੰਨੁ ਹੈ ਸੇ ਗੁਰਮੁਖਿ ਸਿਖ ਗੁਰੂ ਪਹਿ ਜਾਤੇ ॥

(ਸੋਰਠ ਮ: ੪)

ਗੁਰੂ ਦੇ ਸਿੱਖ ਦਾ ਜੀਵਨ ਦੂਜਿਆਂ ਦਾ ਦੁਖ ਵੰਡਾਣਾ ਹੈ, ਉਹ ਜਦ ਕਿਸੇ ਰੱਬ ਦੇ ਬੰਦੇ ਨੂੰ ਦੁਖੀ ਜਾਂ ਲੋੜਵੰਦ ਵੇਖਦਾ ਹੈ ਤਦ ਉਹਦੇ ਅੰਦਰ ਪਿਆਰ ਦੀ ਝਰਨਾਟ ਛਿੜ ਜਾਂਦੀ ਹੈ, ਉਹ ਆਪ ਨੂੰ ਭੁਲ ਕੇ ਭੁੱਖੇ ਲਈ ਰੋਟੀ, ਪਿਆਸੇ ਲਈ ਪਾਣੀ, ਨੰਗੇ ਲਈ ਕਪੜਾ, ਫੱਟੜ ਲਈ ਮਰਹਮ ਤੇ ਜਗਿਆਸੂ ਲਈ ਨਾਮ ਦੇਣ ਵਾਲਾ ਵੈਦ ਹੋ ਖੜੋਂਦਾ ਹੈ।

ਗੁਰੂ ਦੇ ਸਿੱਖ ਨੇ ਆਪਣਾ ਆਪ ਤਾਂ ਗੁਰੂ ਦੀ ਭੇਟ ਕਰ ਦਿਤਾ ਹੈ, ਉਹ ਤਾਂ ਗੁਰੂ ਦਾ ਹੋ ਗਿਆ ਹੈ, ਹੁਣ ਉਹਦਾ ਆਪਣਾ ਆਪ ਤਾਂ ਰਿਹਾ ਹੀ ਨਹੀਂ, ਜੋ ਆਪਣੇ ਲਈ ਕੁਛ ਕਰੇ। ਉਹ ਖਾਂਦਾ ਹੈ ਦੂਜਿਆਂ ਲਈ, ਪਹਿਰਦਾ ਹੈ ਦੂਜਿਆਂ ਲਈ, ਤੁਰਦਾ ਹੈ ਦੂਜਿਆਂ ਲਈ, ਉਹ ਸੜਦਾ ਹੈ ਬਿਗਾਨੀ-ਅੱਗੇ, ਮਰਦਾ ਹੈ ਦੂਜਿਆਂ ਨੂੰ ਜਿਵਾਲਣ ਲਈ ਤੇ ਜੀਉਂਦਾ ਹੈ ਵਾਹਿਗੁਰੂ ਵਲੋਂ ਸੁਤਿਆਂ ਤੇ ਡਿਗਿਆਂ ਨੂੰ ਉਠਾਉਣ ਲਈ।

ਗੁਰੂ ਦੇ ਪੂਰਨ ਸਿਖ ਦਾ ਸਰੀਰ ਜਿਥੇ ਸੰਸਾਰ ਦੇ ਉਪਕਾਰ ਵਿਚ ਲੱਗਾ ਹੋਇਆ ਹੈ, ਉਥੇ ਉਹ ਮਨ ਤੋਂ ਵਾਹਿਗੁਰੂ ਨਾਲ ਅਹਿਲ ਜੁੜਿਆ ਹੋਇਆ ਅਤੇ ਪ੍ਰੀਤ ਤਾਰ ਵਿਚ ਪ੍ਰੋਤਾ ਹੋਇਆ ਦਮ ਬਦਮ ਉਸ ਦੀ ਯਾਦ ਵਿਚ ਹੈ ਤੇ ਉਹਦਾ ਸੰਸਾਰ ਲਈ ਆਤਮ ਸੰਦੇਸ਼ ਇਹ ਹੈ ਕਿ :

ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ ॥
ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ ॥੧॥
ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ ॥



PL-0972

Sri Satguru Jagjit Singh Ji eLibrary NamdhariElibrary@gmail.com

ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ ॥ ਰਹਾਉ ॥
ਮੋਨ ਭਇਓ ਕਰ ਪਾਤੀ ਰਹਿਓ ਨਗਨ ਫਿਰਿਓ ਬਨ ਮਾਹੀ ॥
ਤਟ ਤੀਰਥ ਸਭ ਧਰਤੀ ਭ੍ਰਮਿਓ ਦੁਬਿਧਾ ਛੁਟਕੈ ਨਾਹੀ ॥
ਮਨ ਕਾਮਨਾ ਤੀਰਥ ਜਾਇ ਬਸਿਓ ਸਿਰਿ ਕਰਵਤ ਧਰਾਏ ॥
ਮਨ ਕੀ ਮੈਲੁ ਨ ਉਤਰੈ ਇਹ ਬਿਧਿ ਜੇ ਲਖ ਜਤਨ ਕਰਾਏ ॥
ਕਨਿਕ ਕਾਮਿਨੀ ਹੈਵਰ ਗੈਵਰ ਬਹੁ ਬਿਧਿ ਦਾਨੁ ਦਾਤਾਰਾ ॥
ਅੰਨ ਬਸਤ੍ਰ ਭੂਮਿ ਬਹੁ ਅਰਪੇ ਨਹ ਮਿਲੀਐ ਹਰਿ ਦੁਆਰਾ ॥੪॥
ਪੂਜਾ ਅਰਚਾ ਬੰਦਨ ਡੰਡਉਤ ਖਟੁ ਕਰਮਾ ਰਤੁ ਰਹਤਾ ॥
ਹਉ ਹਉ ਕਰਤ ਬੰਧਨ ਮਹਿ ਪਰਿਆ ਨਹ ਮਿਲੀਐ ਇਹ ਜੁਗਤਾ ॥੫॥
ਜੋਗ ਸਿਧ ਆਸਣ ਚਉਰਾਸੀਹ ਏ ਭੀ ਕਰਿ ਕਰਿ ਰਹਿਆ ॥
ਵਡੀ ਆਰਜਾ ਫਿਰਿ ਫਿਰਿ ਜਨਮੈ ਹਰਿ ਸਿਉ ਸੰਗੁ ਨ ਗਹਿਆ ॥੬॥
ਰਾਜ ਲੀਲਾ ਰਾਜਨ ਕੀ ਰਚਨਾ ਕਰਿਆ ਹੁਕਮੁ ਅਫਾਰਾ ॥
ਸੇਜ ਸੋਹਨੀ ਚੰਦਨੁ ਚੋਆ ਨਰਕ ਘੋਰ ਕਾ ਦੁਆਰਾ ॥੭॥
ਹਰਿ ਕੀਰਤਿ ਸਾਧੁ ਸੰਗਤਿ ਹੈ ਸਿਰਿ ਕਰਮਨ ਕੇ ਕਰਮਾ ॥
ਕਹੁ ਨਾਨਕ ਤਿਸੁ ਭਇਓ ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ ॥੮॥
ਤੇਰੋ ਸੇਵਕੁ ਇਹ ਰੰਗਿ ਮਾਤਾ ॥
ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ
ਹਰਿ ਹਰਿ ਕੀਰਤਨਿ ਇਹੁ ਮਨੁ ਰਾਤਾ ॥ ਰਹਾਉ ਦੂਜਾ ॥੧॥੩॥



Sri Satguru Jagjit Singh Ji eLibrary NamdhariElibrary@gmail.com

# ਕੇਂਦਰੀ ਸ੍ਰੀ ਗੁਰੂ ਸਿੰਘ ਸਭਾ ਵਲੋਂ

## ਨਿਰਧਾਰਤ ਕੀਤੇ ਗਏ ਕੁਝ ਨੁਕਤੇ

੧. ਹਰ ਪਿੰਡ, ਨਗਰ ਤੇ ਕਸਬੇ ਵਿਚ ਸਿੰਘ ਸਭਾਵਾਂ ਕਾਇਮ ਕੀਤੀਆਂ ਜਾਣ ।

੨. ਹਰਿਕ ਸਿੰਘ ਸਭਾ ਆਪਣਾ ਇਕ ਸਾਲਾਨਾ ਜੋੜ-ਮੇਲਾ ਕਰੇ ।

੩. ਹਰਿਕ ਸਿੰਘ ਸਭਾ ਵ੍ਹਿਚ ਹਰ ਰੋਜ਼ ਸਿੱਖ ਇਤਿਹਾਸ ਦਾ ਪਠਨ ਪਾਠ ਹੋਵੇ ।

੪ ਹਰਿਕ ਦੇਸ ਪ੍ਰਦੇਸ ਵਿਚ ਸਿੰਘ ਸਭਾ ਕਮੇਟੀ ਕਾਇਮ ਕੀਤੀ ਜਾਵੇ ।

੫ ਪੰਜਾਬ ਦੇ ਹਰਿਕ ਜਿਲੇ ਵਿਚ ਜਿਲਾ ਸਿੰਘ ਸਭਾ ਕਮੇਟੀਆਂ ਕਾਇਮ ਕੀਤੀਆਂ ਜਾਣ ।

੬ ਸਕੂਲਾਂ ਤੇ ਕਾਲਜਾਂ ਵਿਚ ਸਿੱਖੀ ਬਾਰੇ ਵਿਦਵਾਨਾਂ ਦੇ ਭਾਸ਼ਨਾਂ ਦੀ ਲੜੀ ਜਾਰੀ ਕੀਤੀ ਜਾਵੇ ।

੭. ਸਕੂਲਾਂ ਤੇ ਕਾਲਜਾਂ ਵਿਚ ਪੜ੍ਹਦੇ ਵਿਦਿਆਰਥੀਆਂ ਲਈ ਬਾਣੀ ਦੇ ਪਾਠ, ਸ਼ਬਦ ਗਾਇਨ, ਬਾਣੀ ਕੰਠਾਗਰ ਅਤੇ ਸਿੱਖੀ ਬਾਰੇ ਭਾਸ਼ਨਾਂ ਦੀ ਯੋਗਤਾ ਤੇ ਇਨਾਮ ਰਖੇ ਜਾਣ ।

੮. ਵਾਧੂ ਰਸਮਾਂ,ਭੰਗੜੇ, ਮਾਲਾ, ਪਿੰਡ ਪੱਤਲ, ਫੂਹੜੀ ਆਦਿ ਬ੍ਰਾਹਮਣੀ ਰੀਤਾਂ ਤੋਂ ਬਚਿਆ ਜਾਵੇ ।

੯. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਕਿਸੇ ਵੀ ਵਿਅਕਤੀ ਦੀ ਪੂਜਾ ਤੇ ਪੈਰੀਂ ਹੱਥ ਨਾਂ ਲਗਾਏ ਜਾਣ ।

੧੦. ਸਮੂੰਹ ਗੁਰਦੁਆਰਿਆਂ ਤੇ ਸਿੱਖ ਸੰਸਥਾਵਾਂ ਵਿਚ ਸਿੱਖ ਧਰਮ ਤੇ ਇਤਿਹਾਸ ਸਬੰਧੀ ਪੁਸਤਕਾਂ ਦੀਆਂ ਲਾਇਬਰੇਰੀਆਂ ਕਾਇਮ ਕੀਤੀਆਂ ਜਾਣ ।

੧੧. ਸਾਰੇ ਗੁਰਦੁਆਰਿਆਂ ਲਈ ਸਿਖਸ਼ਤ ਗ੍ਰੰਥੀਆਂ ਦੇ ਵਿਸ਼ੇਸ਼ ਤੌਰ ਤੇ ਪ੍ਰਬੰਧ ਕੀਤੇ ਤੇ ਕਰਾਏ ਜਾਣ ।

੧੨. ਸਾਰੀਆਂ ਸਿੰਘ ਸਭਾਵਾਂ ਤੇ ਇਸ ਲਹਿਰ ਦੇ ਇਤਿਹਾਸ ਤੇ ਸੇਵਾ ਦਾ ਰੀਕਾਰਡ ਸੰਭਾਲਿਆ ਜਾਵੇ ।

੧੩. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ 'ਗੁਰਿਆਈ ਪੁਰਬ' ਹਰ ਸਾਲ, ਹਰ ਥਾਂ ਧੂਮ ਧਾਮ ਨਾਲ ਮਨਾਇਆ ਜਾਇਆ ਕਰੇ ।

੧੪. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ, ਕਥਾ ਕੀਰਤਨ ਤੇ ਹੋਰ ਕਾਰਜ ਆਪ ਹੀ ਕੀਤੇ ਤੇ ਕਰਾਏ ਜਾਇਆ ਕਰਨ ।

੧੫. ਸਿੱਖੀ ਸਰੂਪ-ਕੇਸ ਦਾੜ੍ਹੀ ਦੀ ਸੰਭਾਲ ਲਈ ਪ੍ਰੇਮ-ਮਈ ਲਹਿਰ ਚਲਾਈ ਜਾਵੇ ਤੇ ਖਾਲਸੇ ਦੇ ਵੱਖਰੇ ਵਜੂਦ ਦੇ ਵਿਕਾਸ ਬਾਰੇ ਚੇਤਨਤਾ ਜਾਗ੍ਰਤ ਕੀਤੀ ਜਾਵੇ ।

੧੬ ਖਾਲਸਾ ਸਕੂਲਾਂ ਤੇ ਕਾਲਜਾਂ ਵਿਚ ਸਿੰਘ ਸਭਾ ਕਮੇਟੀ ਦੇ ਪ੍ਰੋਗਰਾਮ ਚਲਾਏ ਜਾਣ । ਇਹ ਨੁਕਤੇ ਉਨ੍ਹਾਂ ਮਤਿਆਂ ਦੇ ਸਾਰ ਹਨ, ਜੋ ਸਿੰਘ ਸਭਾ ਸ਼ਤਾਬਦੀ ਕਮੇਟੀ ਵਲੋਂ ੩-੩-੭੩ ਦੀ ਪਹਿਲੀ ਮੀਟਿੰਗ ਵਿਚ ਪਾਸ ਕੀਤੇ ਗਏ ਸਨ ।

Sri Satguru Jagjit Singh Ji eLibrary NamdhariElibrary@gmail.com

# 'ਸਿੰਘ ਸਭਾ ਪਤ੍ਰਿਕਾ' ਦੇ ਛਪ ਚੁਕੇ ਵਿਸ਼ੇਸ਼ ਅੰਕ ਅਤੇ ਪ੍ਰਕਾਸ਼ਨਾਂ

ਗੁਰਮਤਿ ਵਿਚਾਰ ਮੰਡਲ ਵਿੱਚ ਹਿਲਜੁਲ ਪੈਦਾ ਕਰਨ ਵਾਲੀਆਂ ਰਚਨਾਵਾਂ

ਸਿੰਘ ਸਭਾ ਪ੍ਰਤਿਕਾ ਦੇ ਅਦੁਤੀ ਮਹਾਨਤਾ ਭਰੇ ਅੰਕ ਅਤੇ ਪੁਸਤਕਾਂ ਜੋ ਹਰ ਗੁਰ ਸਿੱਖ ਅਤੇ ਗੁਰਮਤਿ ਪ੍ਰੇਮੀ ਦੇ ਪੜ੍ਹਨ ਤੇ ਵਿਚਾਰਨ ਯੋਗ ਹਨ ।

ਹੇਠ ਲਿਖੇ ਵਿਸ਼ੇਸ਼ ਅੰਕਾਂ ਦੀਆਂ ਕੁਝ ਕਾਪੀਆਂ ਦਫਤਰ ਵਿਚ ਹਨ । ਅਜ ਹੀ ਲਾਗਤ ਮਾਤਰ ਭੇਟਾ ਭੇਜ ਕੇ ਤੇ ਮੰਗਵਾਓ ਤੇ ਲਾਭ ਪ੍ਰਾਪਤ ਕਰੋ ।

| | |
|---|---|
| ੧. ਪੰਥਕ ਵਿਚਾਰ ਸੰਮੇਲਨ ਅੰਕ ਭਾਗ ਪਹਿਲਾ ਅਤੇ ਦੂਜਾ | ੧੦-੦੦ ਰੁਪੈ |
| ੨. ਪਟਿਆਲਾ ਸੈਮੀਨਾਰ ਅੰਕ | ੨-੫੦ ਰੁਪੈ |
| ੩. ਗੁਰੂ ਗ੍ਰੰਥ ਤੇ ਪੰਥ ਅੰਕ | ੨-੫੦ ਰੁਪੈ |
| ੪. ਸੁਲਤਾਨਪੁਰ ਸੰਮੇਲਨ ਅੰਕ | ੫-੦੦ ਰੁਪੈ |
| ੫. ਸਿੱਖ ਇਸਤਰੀ ਵਿਸ਼ੇਸ਼ ਅੰਕ (ਭਾਗ ਪਹਿਲਾ ਅਤੇ ਦੂਜਾ) | ੧੦-੦੦ ਰੁਪੈ |
| ੬. ਭਾਈ ਸਾਹਿਬ ਬਾਗੜੀਆਂ ਅੰਕ | ੫-੦੦ ਰੁਪੈ |
| ੭. ਗੁਰੂ ਗ੍ਰੰਥ ਵਿਚਾਰ ਸੰਮੇਲਨ ਅੰਕ ਭਾਗ ਪਹਿਲਾ ਅਤੇ ਦੂਜਾ | ੨੦-੦੦ ਰੁਪੈ |
| ੮. ਸ਼ੁਧ ਗੁਰਬਾਣੀ ਉਚਾਰਣ ਅੰਕ | ੫-੦੦ ਰੁਪੈ |
| ੯. ਕੀਰਤਨ ਅੰਕ ਭਾਗ ਪਹਿਲਾ ਅਤੇ ਦੂਜਾ | ੧੦-੦੦ ਰੁਪੈ |
| ੧੦. ਪ੍ਰਾਚੀਨ 'ਪੰਥ ਪ੍ਰਕਾਸ਼' ਅੰਕ ਪੰਥ ਪ੍ਰਕਾਸ਼ ਗਿਆਨੀ ਗਿਆਨ ਸਿੰਘ 'ਅੰਕ' | ੫-੦੦ ਰੁਪੈ |
| ੧੧. ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਅੰਕ | ੩-੦੦ ਰੁਪੈ |
| ੧੩. ਸ਼ਬਦ ਗੁਰੂ ਅੰਕ ਭਾਗ ਪਹਿਲਾ | ੪-੦੦ ਰੁਪੈ |
| ੧੪. ਸ਼ਬਦ ਗੁਰੂ ਅੰਕ ਭਾਗ ਦੂਜਾ | ੪-੦੦ ਰੁਪੈ |
| ੧੫. ਸ਼ਬਦ ਗੁਰੂ ਅੰਕ ਭਾਗ ਤੀਜਾ | ੪-੦੦ ਰੁਪੈ |
| ੧੬. ਪਾਠ ਬੋਧ ਗ੍ਰੰਥਾਵਲੀ | ੭-੦੦ ਰੁਪੈ |
| ੧੭. ਸ੍ਵਾਵਨ ਉਮਰੀ ਗੁਰੂ ਗੋਬਿੰਦ ਸਿੰਘ (ਸਾਹਿਬੇ ਕਮਾਲ) ਲੇਖਕ : ਲਾਲਾ ਦੌਲਤ ਰਾਇ | ੮-੦੦ ਰੁਪੈ |

Sri Satguru Jagjit Singh Ji eLibrary NamdhariElibrary@gmail.com